# ਗਿਆਨ ਦਾ ਸਾਗਰ

## ਪੰਥ ਰਤਨ ਗਿ: ਸੰਤ ਸਿੰਘ ਜੀ ਮਸਕੀਨ ਦੇ ਚੋਣਵੇਂ ਲੈਕਚਰ



5।



ੴ ਸਤਿਗੁਰ ਪ੍ਰਸਾਦਿ ॥



# ਗਿਆਨ ਦਾ ਸਾਗਰ

ਪੰਥ ਰਤਨ

ਗਿ: ਸੰਤ ਸਿੰਘ ਜੀ ਮਸਕੀਨ



ਦੇ

ਚੋਣਵੇਂ ਲੇਖਾਂ ਦੀ ਪੁਸਤਕ

ਸੰਪਾਦਕ :

ਮਨਜਿੰਦਰ ਸਿੰਘ

ਪ੍ਰਕਾਸ਼ਕ :-



ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 81-7601-835-X

ਪਹਿਲੀ ਐਡੀਸ਼ਨ ਜੂਨ 2007

ਭੇਟਾ : 80-00





ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com

Web site: www.csjs.com

(Printed in India)

---

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

## ਵਿਸ਼ੇਸ਼ ਧੰਨਵਾਦ

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਬੈਂਕਾਕ
ਅਤੇ
ਸਾਧ ਸੰਗਤ ਬੈਂਕਾਕ ਅਤੇ ਥਾਈਲੈਂਡ
ਜਿੰਨ੍ਹਾਂ ਦੇ ਸਹਿਯੋਗ ਸਦਕਾ ਇਹ ਪੁਸਤਕ
ਆਪ ਜੀ ਤਕ ਪਹੁੰਚੀ।

—ਸੰਪਾਦਕ

# ਤਤਕਰਾ







# ਸੰਪਾਦਕੀ

ਦੁਨਿਆਵੀ ਲਾਲਚਾਂ ਤੋਂ ਉੱਪਰ ਉਠ ਕੇ ਸੱਚ, ਧਰਮ ਅਤੇ ਸਚਿਆਈ ਉੱਪਰ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਵਾਲੇ ਮਸਕੀਨ ਜੀ ਭਾਵੇਂ ਸਰੀਰ ਕਰਕੇ ਸਾਡੇ ਵਿਚ ਨਹੀਂ ਹਨ ਪਰ ਉਨ੍ਹਾਂ ਦੇ ਬੋਲੇ ਬੋਲ, ਉਨ੍ਹਾਂ ਦੀਆਂ ਸਿੱਖਿਆਵਾਂ, ਉਨ੍ਹਾਂ ਦੀਆਂ ਲਿਖਤਾਂ ਅਤੇ ਗੁਰਬਾਣੀ ਦੀ ਗੁਹਜ ਵਿਆਖਿਆ ਕਰਨ ਵਾਲੀਆਂ ਕੈਸਟਾਂ/ਸੀਡੀਆਂ ਸਾਡੇ ਪਾਸ ਮੌਜੂਦ ਹੋਣ ਕਰਕੇ ਮਸਕੀਨ ਜੀ ਹਮੇਸ਼ਾ ਸਾਡੇ ਕੋਲ ਹਨ। ਕਿਸੇ ਵੀ ਛੋਹੇ ਗਏ ਮਜ਼ਮੂਨ ਨੂੰ ਸਰੋਤਿਆਂ ਦੇ ਧੁਰ ਅੰਦਰ ਪੁਚਾ ਕੇ ਉਨ੍ਹਾਂ ਵਲੋਂ ਬੋਲੇ ਗਏ ਅਤੇ ਵਿਆਖਿਆ ਕੀਤੇ ਗਏ ਸ਼ਬਦ-ਗਿਆਨ ਬਾਰੇ ਧੁਰ ਅੰਦਰ ਤੱਕ ਸੂਝ ਦੇ ਕੇ ਸਰੋਤੇ ਨੂੰ ਕੀਲਣ ਦਾ ਗੁਣ ਕੇਵਲ ਤੇ ਕੇਵਲ ਗੁਰਪੁਰਵਾਸੀ ਗਿ. ਸੰਤ ਸਿੰਘ ਜੀ ਮਸਕੀਨ ਪਾਸ ਹੀ ਸੀ। ਮਸਕੀਨ ਜੀ ਪੰਜਾਬੀ, ਉਰਦੂ, ਫ਼ਾਰਸੀ ਦੇ ਗੁੜ੍ਹੇ ਹੋਏ ਵਿਦਵਾਨ ਹੀ ਨਹੀਂ ਸਨ, ਸਗੋਂ ਸਿੱਖੀ ਜੀਵਨ ਨੂੰ ਅਮਲੀ ਰੂਪ ਵਿਚ ਜੀਉਣ ਵਾਲੇ ਵਿਅਕਤੀ ਵੀ ਸਨ। ਆਪਣੀ ਹਯਾਤੀ ਦੌਰਾਨ ਮਸਕੀਨ ਜੀ, ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਤੋਂ ਲੈ ਕੇ ਬੰਦੀ ਛੋੜ ਦਿਵਸ ਤੱਕ ਦੀਵਾਨ ਹਾਲ ਮੰਜੀ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਹੀ ਸਿੱਖ ਸੰਗਤਾਂ ਨੂੰ ਕਥਾ ਹੀ ਸਰਵਣ ਨਹੀਂ ਕਰਾਉਂਦੇ ਰਹੇ, ਸਗੋਂ ਕੈਨੇਡਾ, ਅਮਰੀਕਾ, ਇੰਗਲੈਂਡ, ਦੁਬਈ, ਥਾਈਲੈਂਡ, ਮਲੇਸ਼ੀਆ ਅਤੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖ ਸੰਗਤਾਂ ਨੂੰ ਗੁਰਬਾਣੀ ਦੀ ਕਥਾ ਸਰਵਣ ਕਰਾਉਂਦੇ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਏ ਹੁਕਮਨਾਮਿਆਂ ਦੀ ਉਨ੍ਹਾਂ ਵਲੋਂ ਗੁਰਮਤਿ ਸਮਾਗਮਾਂ ਵਿਚ ਕੀਤੀ ਵਿਆਖਿਆ ਨੂੰ ਪੁਸਤਕ ਰੂਪ ਦੇਣ ਦਾ ਨਿਮਾਣਾ ਜਿਹਾ ਕੀਤਾ ਯਤਨ ਜੇ ਸਿੱਖ ਸੰਗਤਾਂ ਪ੍ਰਵਾਨ ਕਰਨ ਤਾਂ ਆਪਣੇ ਆਪ ਨੂੰ ਵਡਭਾਗੀ ਸਮਝਾਂਗਾ।

ਹੱਥਲੀ ਪੁਸਤਕ 'ਗਿਆਨ ਦਾ ਸਾਗਰ' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ, ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ ਦੇ ਨੌਂ ਲੈਕਚਰ — ਗਿਆਨ ਦਾ ਸਾਗਰ, ਜਿਨਿ ਪੂਰਨ ਪੈਜ ਰਖਾਈ, ਜਪਿ ਮਨ ਸਤਿ

ਨਾਮੁ ਸਦਾ ਸਤਿ ਨਾਮੁ, ਸਤਿਗੁਰੁ ਮਿਲੈ ਤ ਸੋਝੀ ਹੋਇ, ਪਾਰਬ੍ਰਹਮ ਪਰਮੇਸਰ ਸਤਿਗੁਰ, ਮਨਹੁ ਨ ਨਾਮੁ ਵਿਸਾਰਿ, ਅਤਿ ਊਚਾ ਤਾ ਕਾ ਦਰਬਾਰਾ, ਸੰਤ ਭਲੇ ਹਰਿ ਰਾਮ, ਨਿਰਮਲ ਭਏ ਸਰੀਰ ਜਨ ਧੂਰੀ ਨਾਇਆ, ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

—ਮਨਜਿੰਦਰ ਸਿੰਘ
ਸੰਪਾਦਕ

ਬੀ 1/284, ਮਕਸੂਦਾਂ,
ਜਲੰਧਰ

# ਗਿਆਨ ਦਾ ਸਾਗਰ

ਸਨਮਾਨ ਯੋਗ, ਗੁਰੂ ਰੂਪ, ਸਾਧਸੰਗਤਿ ਜੀ!

ਸਨਿਮਰ ਫ਼ਤਹਿ ਪ੍ਰਵਾਨ ਕਰੋ :

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਕ ਛੰਦ ਉਸਦੀ ਵਿਚਾਰ ਆਪ ਜੀ ਨੂੰ ਕੁਝ ਸਮਾਂ ਸਰਵਣ ਕਰਾ ਰਿਹਾ ਹਾਂ :

*ਸੇਵਾ ਕਰੋ ਕਰੁਣਾਨਿਧਿ ਕੀ ਜਹ ਸੇਵ ਚਾਰ ਪਦਾਰਥ ਪਈਏ॥*
*ਨਾਮ ਲਏ ਜਮ ਤ੍ਰਾਸ ਮਿਟੇ ਕਲੀ ਕਾਲ ਨਸੇ ਹਰ ਸਰਨ ਸੀਧਈਏ॥*
*ਲੋਕ ਪਰਲੋਕ ਸਭੀ ਸੁਧਰੇ ਹਰਿ ਭਗਤ ਪ੍ਰਾਪਤ ਹੋਇ ਨੀਧਈਏ॥*
*ਦਾਸ ਗੋਬਿੰਦ ਫਤਹਿ ਸਤਿਗੁਰ ਕੀ ਅਸ ਪ੍ਰਭ ਛੋਡ ਅਵਰ ਕਤ ਜਈਏ॥*

ਮਹਾਰਾਜ ਕਹਿੰਦੇ ਹਨ ਕਿ ਅਜਿਹੇ ਪ੍ਰਭੂ ਨੂੰ ਛੱਡ ਕੇ, ਹੇ ਮਨੁੱਖ! ਹੋਰ ਕਿੱਥੇ ਜਾ ਰਿਹਾ ਹੈਂ। ਜਿਹੜਾ ਪ੍ਰਭੂ ਜੋ ਦਇਆ ਦਾ ਖ਼ਜ਼ਾਨਾ ਹੈ, ਜਿਸਦੀ ਦਇਆ ਕਦੀ ਖ਼ਤਮ ਨਹੀਂ ਹੁੰਦੀ। ਆਮ ਮਨੁੱਖ ਕਿਸੇ ਸਮੇਂ ਦਿਆਲੂ ਹੁੰਦਾ ਹੈ, ਕਿਸੇ ਸਮੇਂ ਕਠੋਰ ਹੁੰਦਾ ਹੈ। ਕਿਸੇ ਸਮੇਂ ਉਸਦੀ ਦੇਣ ਦੀ ਬਿਰਤੀ ਹੁੰਦੀ ਹੈ, ਕਿਸੇ ਸਮੇਂ ਖੋਹਣ ਦੀ ਬਿਰਤੀ ਹੁੰਦੀ ਹੈ। ਜੀਵਨ ਮਨੁੱਖ ਦਾ ਸਾਰਾ ਦੋ ਰੰਗਾਂ ਵਿਚ ਬਤੀਤ ਹੁੰਦਾ ਹੈ। ਕਦੀ ਦਇਆ ਵਿਚ, ਕਦੀ ਕਠੋਰਤਾ ਵਿਚ। ਮਨੁੱਖ ਦੀ ਦਇਆ ਇਕ ਛੱਪੜੀ ਤੋਂ ਜ਼ਿਆਦਾ ਨਹੀਂ ਹੈ। ਮਹਾਰਾਜ ਕਹਿੰਦੇ ਹਨ, ਪ੍ਰਭੂ ਦੀ ਦਇਆ ਤਾਂ ਸਾਗਰ ਹੈ, ਮੁੱਕਦੀ ਨਹੀਂ ਹੈ।

ਗੁਰਮਤਿ ਰਾਜ ਯੋਗ ਦਾ ਮਾਰਗ ਹੈ, ਰਾਜ ਭਾਗ ਖੜਾ ਹੈ ਦੋ ਪਦਾਰਥਾਂ 'ਤੇ। ਯੋਗ ਵੀ ਖੜਾ ਹੈ ਦੋ ਪਦਾਰਥਾਂ 'ਤੇ। ਉਹ ਦੋ ਪਦਾਰਥ ਹੋਣ, ਰਾਜ ਚੱਲਦਾ ਹੈ ਤੇ ਦੋ ਹੀ ਪਦਾਰਥ ਹੋਣ ਤੇ ਯੋਗ ਚੱਲਦਾ ਹੈ। ਰਾਜ ਸੰਸਾਰ ਦੇ ਸਾਰੇ ਸੁੱਖ, ਯੋਗ ਪ੍ਰਮਾਤਮਾ ਦਾ ਆਨੰਦ, ਨਾਮ ਦਾ ਆਨੰਦ। ਅਜਿਹਾ ਦੇਖਣ ਵਿਚ ਆਇਆ ਹੈ ਕਿ ਕੋਈ ਮਨੁੱਖ ਬਾਹਰੋਂ ਤਾਂ ਮਾਲਾ ਮਾਲ ਹੈ, ਅੰਦਰੋਂ ਬਿਲਕੁਲ ਕੰਗਾਲ ਹੈ। ਕਾਰਣ? ਦੋ ਪਦਾਰਥ ਬਾਹਰ ਦੇ ਇਸ ਦੇ ਕੋਲ ਹਨ, ਅੰਦਰ ਦੇ ਕੋਈ ਨਹੀਂ। ਅਜਿਹਾ ਵੀ ਦੇਖਣ ਵਿਚ ਆਇਆ ਹੈ ਕਿ ਦੋ ਪਦਾਰਥ ਅੰਦਰ ਦੇ ਤਾਂ ਹਨ, ਬਾਹਰੋਂ ਬਿਲਕੁਲ ਕੰਗਾਲ ਨੇ। ਬਾਹਰ ਦੀ ਪੂਰਤੀ ਲਈ ਉਨ੍ਹਾਂ ਨੂੰ ਭਿਖਸ਼ਾ ਮੰਗਣੀ

ਪਈ। ਸਾਰੀ ਦੁਨੀਆਂ ਵਿਚ ਉਸ ਤਰ੍ਹਾਂ ਦੇ ਜੋਗੀ ਮੌਜੂਦ ਹਨ, ਦੋ ਪਦਾਰਥ ਸਨ, ਦੋ ਨਹੀਂ ਸਨ। ਬਾਹਰ ਦੇ ਦੋ ਪਦਾਰਥ ਨਾ ਹੋਣ ਤਾਂ ਭਿਖਸ਼ਾ ਮੰਗ ਕੇ ਗੁਜ਼ਾਰਾ ਕਰਨਾ ਪਏਗਾ। ਅੰਦਰ ਦੇ ਦੋ ਪਦਾਰਥ ਨਹੀਂ ਹਨ ਤਾਂ ਜੀਵਨ ਭਰ ਮਾਨਸਿਕ ਪੀੜਾ ਵਿਚ ਰਹੇਗਾ, ਕਲੇਸ਼ ਵਿਚ ਰਹੇਗਾ। ਇਹ ਮਾਲਾਮਾਲ ਹੁੰਦਿਆਂ ਵੀ ਕੰਗਾਲ ਰਹੇਗਾ। ਇਹ ਠੀਕ ਹੈ, ਅਜਿਹਾ ਵਿਦਵਾਨ ਕਹਿੰਦੇ ਹਨ ਜੋ ਅੰਦਰੋਂ ਮਾਲਾਮਾਲ ਹੈ, ਜੇਕਰ ਬਾਹਰੋਂ ਕੰਗਾਲ ਵੀ ਹਨ, ਜ਼ਿੰਦਗੀ ਚੱਲ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਇੰਝ ਕਹਿੰਦੇ ਹਨ-

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥*

(ਅੰਗ ੨੬੪)

ਸਿਕੰਦਰ ਨੇ ਖ਼ੁਆਬ ਲਿਆ ਸੀ। ਉਸਦਾ ਖ਼ੁਆਬ ਖ਼ੁਆਬ ਹੀ ਰਹਿ ਗਿਆ। ਉਸਦਾ ਸੁਪਨਾ ਸੁਪਨਾ ਹੀ ਰਹਿ ਗਿਆ। ਪਰ ਉਸਦੀ ਜ਼ਿੰਦਗੀ ਦੱਸਦੀ ਹੈ ਕਿ ਜੀਵਨ ਭਰ ਮਾਨਸਿਕ ਬੇਚੈਨੀ ਵਿਚ ਰਿਹਾ। ਮੈਂ ਅਰਜ਼ ਕਰਾਂ, ਗੁਰਮਤਿ ਰਾਜ ਯੋਗ ਦਾ ਮਾਰਗ ਹੈ। ਤੂੰ ਬਾਹਰੋਂ ਵੀ ਮਾਲਾਮਾਲ ਹੋ, ਅੰਦਰੋਂ ਵੀ ਮਾਲਾਮਾਲ ਹੋ। ਬਾਹਰੋਂ ਮਾਲਾਮਾਲ ਹੋ ਸਕੇ, ਇਸਦੇ ਵਾਸਤੇ ਹੱਥ ਪੈਰ ਚਲਾਉਣੇ ਪੈਣਗੇ, ਬੁੱਧੀ ਦਾ ਉਪਯੋਗ ਕਰਨਾ ਪਏਗਾ। ਇਸ ਸਾਰੀ ਕਿਰਿਆ ਨੂੰ ਕਹਿੰਦੇ ਹਨ ਕਿਰਤ ਕਰਨਾ। ਤਾਂ ਜਾ ਕੇ ਰਾਜ ਭਾਗ ਚੱਲੇਗਾ। ਅੰਦਰ ਦੀ ਯੋਗ ਸਾਧਨਾ ਕਿਰਤ 'ਤੇ ਨਹੀਂ ਖੜ੍ਹੀ। ਕਿਸ 'ਤੇ ਖੜ੍ਹੀ ਹੈ?

*ਕਰਮ ਕਰਤ ਹੋਵੈ ਨਿਹਕਰਮ॥*

(ਅੰਗ ੨੭੪)

ਨਿਸ਼ਕਰਮ 'ਤੇ ਖੜ੍ਹੀ ਹੈ। ਅਕਿਰਤ 'ਤੇ ਖੜ੍ਹੀ ਹੈ। ਆਪ ਦੀ ਗਿਆਤ ਲਈ ਅਰਜ਼ ਕਰਾਂ, ਪ੍ਰਮਾਤਮਾ ਨੂੰ ਮਜਬੂਰੀ ਵਿਚ ਅਸੀਂ ਕਰਤਾ ਕਹਿੰਦੇ ਹਾਂ, ਬਣਾ ਰਿਹਾ ਹੈ। ਪਰ ਜੋ ਬਹੁਤ ਗਹਿਰੇ ਵਿਦਵਾਨ ਹਨ ਤੇ ਅਨੁਭਵੀ ਹਨ ਉਹ ਕਹਿੰਦੇ ਹਨ, ਬਣਾ ਨਹੀਂ ਰਿਹਾ, ਉਸ ਤੋਂ ਹੋ ਰਿਹਾ ਹੈ। ਜਿਵੇਂ ਮੈਂ ਸੁਆਸ ਲੈ ਰਿਹਾ ਹਾਂ, ਪਰ ਮੈਂ ਨਹੀਂ ਲੈ ਰਿਹਾ, ਚੱਲ ਰਹੇ ਹਨ। ਜਿਵੇਂ ਮੇਰਾ ਦਿਲ ਧੜਕ ਰਿਹਾ ਹੈ, ਮੈਂ ਨਹੀਂ ਧੜਕਾ ਰਿਹਾ। ਉਸ ਤੋਂ ਸਭ ਕੁਝ ਹੋ ਰਿਹਾ ਹੈ। ਵਿਦਵਾਨ ਇੰਝ ਵੀ ਕਹਿੰਦੇ ਹਨ ਕਿ ਜੇਕਰ ਉਸਨੂੰ ਕਰਨਾ ਪੈਂਦਾ ਤਾਂ ਹੁਣ ਤੱਕ ਉਸਨੇ ਥੱਕ ਜਾਣਾ ਸੀ। ਉਹ ਜਿਥੇ ਆਪ ਅਕਿਰਤ ਹੈ, ਉਹ ਕਿਸੇ ਦੀ ਕਿਰਤ ਨਹੀਂ ਹੈ, ਕਿਸੇ ਦਾ ਕੀਤਾ ਹੋਇਆ ਨਹੀਂ ਹੈ। ਵਿਦਵਾਨ ਫਿਰ ਇਕ ਕਦਮ ਹੋਰ ਅੱਗੇ ਜਾਂਦੇ ਹਨ, ਉਸ ਤੋਂ ਵੀ ਕੁਝ ਕੀਤਾ ਨਹੀਂ ਹੋਇਆ। ਜੇ ਉਹ ਕਿਸੇ ਦਾ ਕੀਤਾ ਹੋਇਆ ਨਹੀਂ ਹੈ ਤਾਂ ਉਸ ਤੋਂ ਵੀ ਕੁਝ ਕਰਨਾ ਨਹੀਂ ਹੋਇਆ। ਫਿਰ ਇੰਨਾ ਸਾਰਾ ਜਗਤ ਹੋ ਰਿਹਾ ਹੈ। ਕੁਝ ਵਿਦਵਾਨ ਖਾਸ ਕਰਕੇ ਵਿਆਸ ਵਰਗੇ ਤਾਂ ਕਹਿੰਦੇ ਹਨ, ਸਾਰਾ ਬ੍ਰਹਿਮੰਡ ਪ੍ਰਭੂ ਦੀ ਧੜਕਨ ਹੈ, ਹੋਰ ਕੁਝ ਵੀ ਨਹੀਂ। ਸਮੂਹ ਬ੍ਰਹਿਮੰਡ ਉਸਦੇ ਚੱਲਦੇ ਹੋਏ ਸੁਆਸ ਹਨ, ਹੋਰ ਕੁਝ ਵੀ ਨਹੀਂ ਹਨ।

ਸਾਰੀ ਦੀ ਸਾਰੀ ਲੀਲ੍ਹਾ ਉਸਦਾ ਚੱਲਦਾ ਹੋਇਆ ਖ਼ੂਨ ਹੈ। ਉਸਦੀ ਲੀਲ੍ਹਾ ਕਦੀ ਰੁੱਕਦੀ ਨਹੀਂ ਕਿਉਂਕਿ ਉਹ ਅਜਨਮਾ ਹੈ।

ਰਾਜ ਭਾਗ ਜਿਨ੍ਹਾਂ ਦੋ ਪਦਾਰਥਾਂ 'ਤੇ ਖੜਾ ਹੈ ਉਸਨੂੰ ਕਹਿੰਦੇ ਹਨ ਅਰਥ ਤੇ ਕਾਮ। ਯੋਗ ਜਿਨ੍ਹਾਂ ਦੋ ਪਦਾਰਥਾਂ 'ਤੇ ਖੜਾ ਹੈ ਉਸਨੂੰ ਕਹਿੰਦੇ ਹਨ ਧਰਮ 'ਤੇ ਮੋਖਸ਼। ਇਸਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਖੋਲ੍ਹ ਕੇ ਇੰਝ ਬਿਆਨ ਕਰਦੇ ਹਨ :

*ਅਰਥ ਧਰਮ ਕਾਮ ਮੋਖ ਕਾ ਦਾਤਾ॥*
*ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥*

(ਅੰਗ ੮੦੫)

ਉਹ ਜੋ ਵਿਧਾਨ ਦੇ ਬਣਾਉਣ ਵਾਲਾ ਹੈ, ਕਿਉਂਕਿ ਠੀਕ ਹੈ ਸਮੂਹ ਬ੍ਰਹਿਮੰਡ ਚੱਲ ਰਿਹਾ ਹੈ ਪਰ ਕਿਸੇ ਵਿਧੀ ਵਿਧਾਨ ਦੇ ਮੁਤਾਬਿਕ। ਅਜਿਹਾ ਨਹੀਂ ਕਿ ਗ਼ੈਰ ਵਿਧਾਨਕ ਕੁਝ ਹੋ ਰਿਹਾ ਹੈ। ਸਾਡੇ ਸਰੀਰ ਵਿਚ ਵੀ ਬੜਾ ਭਾਰੀ ਵਿਧਾਨ ਹੈ। ਜੇਕਰ ਵਿਧਾਨ ਨਹੀਂ ਹੈ ਤਾਂ ਇਹ ਦੰਦ ਸਿਰ 'ਤੇ ਲੱਗ ਸਕਦੇ ਸਨ, ਉਂਗਲੀਆਂ ਪਿੱਠ 'ਤੇ ਲੱਗ ਸਕਦੀਆਂ ਸਨ, ਨੱਕ ਸਿਰ 'ਤੇ ਲੱਗ ਸਕਦੀ ਸੀ। ਸਭ ਕੁਝ ਵਿਧੀ ਵਿਧਾਨ ਦੇ ਮੁਤਾਬਿਕ ਹੈ। ਕਿਹੜੀ-ਕਿਹੜੀ ਨਸ ਕਿਥੇ ਹੋਣੀ ਚਾਹੀਦੀ ਹੈ, ਕਿਹੜਾ ਕਿਹੜਾ ਅੰਗ ਕਿਥੇ ਹੋਣਾ ਚਾਹੀਦਾ ਹੈ। ਸਭ ਕੁਝ ਵਿਧੀ ਵਿਧਾਨ ਦੇ ਮੁਤਾਬਿਕ ਹੈ। ਜਿਵੇਂ ਇੱਟਾਂ ਨੂੰ ਵਿਧੀ ਵਿਧਾਨ ਦੇ ਮੁਤਾਬਿਕ ਰੱਖੀਏ ਤਾਂ ਮਹਿਲ ਬਣਦਾ ਹੈ। ਗ਼ੈਰ ਵਿਧਾਨਕ ਢੰਗ ਨਾਲ ਸੁੱਟੀਏ ਤਾਂ ਦੀਵਾਰ ਵੀ ਖੜੀ ਨਹੀਂ ਹੁੰਦੀ, ਮਹਿਲ ਕਿਥੇ ਬਣਨਾ ਹੈ।

*ਜ਼ਿੰਦਗੀ ਕਿਆ ਹੈ ਤਰਤੀਬ ਕਾ ਜ਼ਹੂਰ।*

(ਉਸਤਾਦ ਜ਼ੌਕ)

ਸਾਰੇ ਤੱਤਾਂ ਦਾ ਵਿਧੀ ਵਿਧਾਨ ਦੇ ਵਿਚ ਆ ਜਾਣਾ, ਇਹੀ ਜ਼ਿੰਦਗੀ ਹੈ।

*ਮੌਤ ਕਿਆ ਹੈ ਇਨ ਹੀ ਅਜਜ਼ਾ ਕਾ ਪ੍ਰੇਸ਼ਾਨ ਹੋਣਾ।*

ਇਹਨਾਂ ਤੱਤਾਂ ਦਾ ਬਿਖਰ ਜਾਣਾ। ਬਿਖੇਰਨ ਵਾਸਤੇ ਵਿਧੀ ਵਿਧਾਨ ਦੀ ਲੋੜ ਨਹੀਂ ਹੈ। ਕਿਸੇ ਚੀਜ਼ ਨੂੰ ਤੋੜਨਾ ਹੈ, ਸਿਖਣ ਦੀ ਲੋੜ ਨਹੀਂ। ਬਣਾਉਣਾ ਹੈ, ਸਿਖਣ ਦੀ ਲੋੜ ਹੈ।

*ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥*

(ਅੰਗ ੪੮੮)

ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਹੜੀ ਚੀਜ਼ ਮੈਂ ਛੇ ਮਹੀਨਿਆਂ ਵਿਚ ਬਣਾਈ ਹੈ, ਕੀ ਇਸਨੂੰ ਮਿਟਾਉਣ ਲੱਗਿਆਂ ਵੀ ਛੇ ਮਹੀਨੇ ਲੱਗਣਗੇ? ਇਸ ਵਾਸਤੇ ਕਹਿੰਦੇ ਹਨ ਕਿ ਬਰਬਾਦੀ ਬੜੀ ਆਸਾਨ ਹੈ, ਮਿਟਾਉਣਾ ਬੜਾ ਆਸਾਨ ਹੈ। ਇਕ ਬੂਟਾ ਮੈਂ ਲਾਇਆ ਹੈ ਜ਼ਮੀਨ 'ਤੇ। ਪੰਜ ਸੱਤ ਸਾਲਾਂ ਤੋਂ ਬਾਅਦ ਉਹ ਫਲੀਭੂਤ ਹੋਇਆ ਹੈ, ਫੱਲ ਦੇਣ ਲੱਗਾ ਹੈ।

ਕੀ ਇਸ ਦਰੱਖ਼ਤ ਨੂੰ ਕੱਟਣ ਲੱਗਿਆਂ ਸੱਤ ਸਾਲ ਲੱਗਣਗੇ? ਨਹੀਂ, ਇਕ ਮਿੰਟ ਦੀ ਗੱਲ ਹੈ। ਜਗਤ ਵਿਚ ਕੁਝ ਵੀ ਬਣਾਉਣਾ ਹੋਵੇ, ਤਰਤੀਬ ਦੀ ਲੋੜ ਹੈ, ਵਿਧੀ ਵਿਧਾਨ ਦੀ ਲੋੜ ਹੈ, ਮਿਹਨਤ ਦੀ ਲੋੜ ਹੈ। ਕੁਝ ਵੀ ਮਿਟਾਉਣਾ ਹੈ ਤਾਂ ਕੋਈ ਵੀ ਮਿਟਾ ਸਕਦਾ ਹੈ।

ਬੈਰੂਨੀ ਸੰਪੰਨ ਜੀਵਨ ਨੂੰ ਕਹਿੰਦੇ ਹਨ ਰਾਜ, ਅੰਦਰੂਨੀ ਸੰਪੰਨ ਜੀਵਨ ਨੂੰ ਕਹਿੰਦੇ ਹਨ ਯੋਗ। ਦੇਖਣ ਵਿਚ ਆਇਆ ਹੈ ਕਿ ਸੰਸਾਰ ਵਿਚ ਬੜੇ ਰਾਜੇ ਹੋਏ ਹਨ, ਜੋਗੀ ਨਹੀਂ ਸਨ। ਦੁਨੀਆਂ ਵਿਚ ਬੇਸ਼ਤਰ ਜੋਗੀ ਰਹੇ ਹਨ, ਰਾਜੇ ਨਹੀਂ ਸਨ। ਗੁਰਮਤਿ ਰਾਜ ਯੋਗ ਦਾ ਮਾਰਗ ਹੈ। ਮੇਰਾ ਸਿੱਖ ਰਾਜਾ ਹੋਵੇ, ਮੇਰਾ ਸਿੱਖ ਜੋਗੀ ਹੋਵੇ। ਕਿਰਤ ਕਰ, ਉੱਦਮ ਕਰ, ਮਿਹਨਤ ਕਰ ਤੂੰ ਰਾਜਾ ਬਣੇਂ। ਕੀਰਤੀ ਕਰ, ਆਪਣੇ ਮਨ ਨੂੰ ਅਕਰਿਤ ਕਰ ਤਾਂ ਕਿ ਤੂੰ ਜੋਗੀ ਬਣੇਂ।

ਅਰਥ ਕਹਿੰਦੇ ਹਨ ਧਨ ਨੂੰ ਤੇ ਕਾਮ ਕਹਿੰਦੇ ਹਨ ਕਾਮਨਾਵਾਂ ਨੂੰ। ਸੰਸਾਰ ਵਿੰਚ ਮੇਰੀ ਕੋਈ ਵੀ ਕਾਮਨਾ ਹੈ, ਮੈਂ ਕੋਈ ਵੀ ਚੀਜ਼ ਲੈਣਾ ਚਾਹੁੰਦਾ ਹਾਂ, ਧਨ ਤੋਂ ਬਿਨਾਂ ਨਹੀਂ ਮਿਲੇਗੀ। ਇਸ ਵਾਸਤੇ ਜੋ ਇਕੱਲੇ ਜੋਗੀ ਹਨ ਉਹਨਾਂ ਦੀ ਸਾਧਨਾ ਦਾ ਇਹ ਵੀ ਇਕ ਅੰਗ ਹੈ ਕਿ ਕਾਮਨਾਵਾਂ ਘਟਾਉ ਕਿਉਂਕਿ ਕਾਮਨਾਵਾਂ ਧਨ ਤੋਂ ਬਿਨਾਂ ਪੂਰੀਆਂ ਨਹੀਂ ਹੋਣਗੀਆਂ। ਇਕ ਸੁੰਦਰ ਮਕਾਨ ਚਾਹੀਦਾ ਹੈ ਤਾਂ ਧਨ ਤੋਂ ਬਿਨਾਂ ਨਹੀਂ ਬਣੇਗਾ। ਸੁੰਦਰ ਕੱਪੜੇ ਚਾਹੀਦੇ ਹਨ, ਸੁੰਦਰ ਮਾਹੌਲ ਚਾਹੀਦਾ ਹੈ, ਧਨ ਤੋਂ ਬਿਨਾਂ ਨਹੀਂ ਮਿਲੇਗਾ। ਕਾਮਨਾਵਾਂ ਘਟਾਉ, ਲੋੜਾਂ ਘਟਾਉ। ਇਸ 'ਤੇ ਗੁਰਬਾਣੀ ਨੇ ਜ਼ੋਰ ਨਹੀਂ ਦਿੱਤਾ। ਕਾਰਨ? ਇਹ ਜੋ ਤਨ ਹੈ ਇਸਦੀ ਕੋਈ ਵੀ ਲੋੜ ਅੰਦਰੋਂ ਪੂਰੀ ਨਹੀਂ ਹੋਣੀ, ਬਾਹਰੋਂ ਹੀ ਹੋਣੀ ਹੈ। ਮਨ ਨੂੰ ਜੋ ਕੁਝ ਚਾਹੀਦਾ ਹੈ, ਬਾਹਰੋਂ ਕਦੀ ਵੀ ਪੂਰਤੀ ਨਹੀਂ ਹੋਵੇਗੀ।

*ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ॥*
*ਅਉਰ ਕਿਸੇ ਹੀ ਕੇ ਤੂ ਮਤਿ ਹੀ ਜਾਹਿ॥*

(ਅੰਗ ੧੧੯੬)

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*

(ਅੰਗ ੧੦੨)

ਮਨ ਦੀ ਦੌਲਤ ਜੋ ਬਾਹਰ ਲੱਭਦਾ ਹੈ, ਭਰਮ ਭੁਲੇਖੇ ਵਿਚ ਹੈ। ਤਨ ਦੀ ਦੌਲਤ ਜੋ ਅੰਦਰ ਲੱਭਦਾ ਹੈ, ਅਗਿਆਨਤਾ ਦੇ ਵਿਚ ਹੈ।

*ਚਾਰਿ ਪਦਾਰਥ ਜੇ ਕੋ ਮਾਂਗੈ॥ ਸਾਧ ਜਨਾ ਕੀ ਸੇਵਾ ਲਾਗੈ॥*

(ਅੰਗ ੨੬੬)

ਗੁਰੂ ਗੋਬਿੰਦ ਸਿੰਘ ਜੀ ਫੁਰਮਾਨ ਕਰਦੇ ਹਨ ਕਿ ਉਹ ਜੋ ਦਇਆ ਦਾ ਸਾਗਰ ਹੈ,

ਉਸਦੀ ਸੇਵਾ ਕਰਨੀ। ਹੁਣ ਪ੍ਰਮਾਤਮਾ ਦੀ ਸੇਵਾ ਕੀ ਹੈ? ਜੋ ਹੈ ਨਿਰਾਕਾਰ ਉਸਨੂੰ ਪਾਣੀ ਪਿਲਾਵਾਂਗੇ, ਜਿਸਨੇ ਸੱਤ ਸਮੁੰਦਰ ਬਣਾਏ ਹਨ, ਉਸਨੂੰ ਭੋਜਨ ਖਿਲਾਵਾਂਗੇ ਜੋ ਨਿਰਾਹਾਰ ਹੈ ਤੇ ਨਿਰਾਕਾਰ ਹੈ। ਫਿਰ ਉਸਦੀ ਸੇਵਾ ਕੀ ਕਰੀਏ? ਬੜੀ ਸੁੰਦਰ ਪੰਗਤੀ ਹੈ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ :

*ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥*

(ਅੰਗ ੩੦੦)

ਬਸ ਇਹੀ ਹੈ। ਇਸ ਵਾਸਤੇ ਕਹਿੰਦੇ ਨੇ ਹਰੀ ਦੀ ਟਹਿਲ ਬੜੀ ਔਖੀ ਹੈ। ਸਭ ਕੁਝ ਕਰਨਾ ਬੜਾ ਸੌਖਾ ਹੈ, ਬਸ ਜਪਣਾ ਹੀ ਔਖਾ ਹੈ। ਉਸਦਾ ਨਾਮ ਜਪਣਾ, ਉਸਦੀ ਸੇਵਾ ਹੈ। ਉਹ ਕਰੁਣਾ ਦਾ ਸਾਗਰ ਹੈ, ਇੰਨਾ ਦਿਆਲੂ ਹੈ ਕਿ ਮਨੁੱਖ ਦੇ ਹਰ ਉੱਦਮ ਨੂੰ, ਬਾਹਰ ਦੀ ਕਿਰਤ ਨੂੰ ਉਹ ਭਾਗ ਲਗਾ ਦਿੰਦਾ ਹੈ। ਕਹਿੰਦੇ ਹਨ ਹਰ ਕਰਮ ਦੀ ਸਫਲਤਾ ਦਾ ਵਸੀਲਾ ਪ੍ਰਮਾਤਮਾ ਆਪ ਹੈ। ਜੇਕਰ ਉਹ ਵਸੀਲਾ ਨਾ ਬਣੇ ਤਾਂ ਕਿਰਤ ਸਫਲ ਨਹੀਂ ਹੁੰਦੀ, ਆਤਮਿਕ ਆਨੰਦ ਦੀ ਪ੍ਰਾਪਤੀ ਨਹੀਂ ਹੁੰਦੀ। ਇਕ ਆਲਮ ਇਸਨੂੰ ਇਸ ਤਰ੍ਹਾਂ ਬਿਆਨ ਕਰਦਾ ਹੈ :

*ਦੁਨੀਆ ਮੇਂ ਕੁਝ ਐਸੇ ਭੀ ਕਮਲ ਹੋਤੇ ਹੈਂ।*
*ਖਿਲਤੇ ਨਹੀਂ ਪਰ ਵਕਤ ਉਜਲ ਹੋਤੇ ਹੈਂ।*
*ਖਿਲੇ ਨਹੀਂ, ਕਲੀ ਬਨਕੇ ਰਹਿ ਗਏ।*



ਜੇਕਰ ਸੂਰਜ ਦੀਆਂ ਕਿਰਨਾਂ ਨਾ ਮਿਲੀਆਂ ਤਾਂ ਨਹੀਂ ਖਿਲਣਗੇ। ਪੂਰਨ ਤੌਰ 'ਤੇ ਹਵਾ ਦੇ ਝੋਕੇ ਨਾ ਮਿਲੇ ਤਾਂ ਨਹੀਂ ਖਿਲਣਗੇ। ਸਰੋਵਰ ਦਾ ਪਾਣੀ ਸੁੱਕ ਗਿਆ ਤਾਂ ਨਹੀਂ ਖਿਲਣਗੇ। ਇਕ ਕਮਲ ਨੂੰ ਖਿਲਣ ਲਈ ਜਿੰਨੇ ਵਸਾਇਲ ਚਾਹੀਦੇ ਹਨ, ਉਹ ਤਾਂ ਹੋਣੇ ਚਾਹੀਦੇ ਹਨ ਤਾਂ ਹੀ ਖਿਲ ਸਕੇਗਾ।

ਮਨੁੱਖ ਨੂੰ ਰਾਜਾ ਹੋਣ ਵਾਸਤੇ ਕੁਝ ਵਸਾਇਲ ਚਾਹੀਦੇ ਹਨ ਤਾਂ ਹੀ ਰਾਜਾ ਬਣ ਸਕੇਗਾ। ਮਨੁੱਖ ਨੂੰ ਜੋਗੀ ਹੋਣ ਵਾਸਤੇ ਕੁਝ ਵਸਾਇਲ ਚਾਹੀਦੇ ਹਨ ਤਾਂ ਹੀ ਜੋਗੀ ਹੋ ਸਕੇਗਾ।

*ਯੇਹ ਬਾਤ ਜੁਦਾ ਹੈ ਕਿ ਵੋ ਤਾਮੀਰ ਨਾ ਹੋ।*
*ਔਰ ਜ਼ਹਿਨ ਮੇਂ ਕੁਝ ਤਾਜੇ ਮਹਿਲ ਹੋਤੇ ਹੈਂ।*

ਅਜਿਹਾ ਕੋਈ ਦਿਮਾਗ਼ ਨਹੀਂ ਜਿਸਦੇ ਅੰਦਰ ਕੋਈ ਨਾ ਕੋਈ ਤਾਜ ਮਹਿਲ ਨਾ ਹੋਵੇ। ਸ਼ਾਹ ਜਹਾਨ ਨੂੰ ਵਸੀਲਾ ਮਿਲ ਗਿਆ, ਉਸਨੇ ਤਾਜ ਮਹਿਲ ਜ਼ਮੀਨ 'ਤੇ ਖੜਾ ਕਰ ਦਿੱਤਾ। ਕਈਆਂ ਨੂੰ ਇਹ ਵਸਾਇਲ ਪ੍ਰਾਪਤ ਨਹੀਂ ਹੁੰਦੇ, ਤਾਜ ਮਹਿਲ ਦਿਮਾਗ਼ ਵਿਚ ਰਹਿ ਜਾਂਦੇ ਹਨ। ਕਾਮਨਾਵਾਂ ਦੀ ਪੂਰਤੀ ਹੋ ਸਕੇ, ਵਸੀਲਾ ਤਾਂ ਚਾਹੀਦਾ ਹੈ। ਵਸੀਲਾ ਕੌਣ ਹੈ? ਕਲਗੀਧਰ ਪਾਤਿਸ਼ਾਹ ਕਹਿੰਦੇ ਹਨ ਕਿ ਵਸੀਲਾ ਪ੍ਰਮਾਤਮਾ ਹੈ। ਤਨ ਦੇ ਰੋਗ ਮਿੱਟ ਜਾਂਦੇ

ਹਨ, ਮਨ ਦਾ ਸੋਗ ਮਿੱਟ ਜਾਂਦਾ ਹੈ।

*ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥*

(ਅੰਗ ੭੧੧)

ਜਿਥੇ ਧਨ ਦੇ ਵਿਚ ਬਰਕਤ ਪੈ ਜਾਂਦੀ ਹੈ, ਉਹ ਵਸੀਲਾ ਬਣ ਜਾਂਦਾ ਹੈ। ਜੇ ਉਹ ਵਸੀਲਾ ਨਾ ਬਣੇ ਤਾਂ ਕੋਈ ਧਨਵਾਨ ਨਹੀਂ ਬਣ ਸਕਦਾ, ਕੋਈ ਗੁਣਵਾਨ ਨਹੀਂ ਬਣ ਸਕਦਾ। ਉਹ ਵਸੀਲਾ ਨਾ ਬਣੇ ਤਾਂ ਮਨੁੱਖ ਅੰਦਰੋਂ ਜੋਗੀ ਨਹੀਂ ਬਣ ਸਕਦਾ। ਮਹਾਰਾਜ ਕਹਿੰਦੇ ਹਨ ਕਿ ਲੋਕ ਸੰਵਰਦਾ ਹੈ ਰਾਜ ਨਾਲ, ਪ੍ਰਲੋਕ ਸੰਵਰਦਾ ਹੈ ਜੋਗ ਨਾਲ। ਮਹਾਰਾਜ ਕਹਿੰਦੇ ਹਨ, ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦੇ ਪ੍ਰਭੂ ਨੂੰ ਛੱਡ ਕੇ ਹੋਰ ਕਿਥੇ ਜਾ ਰਹੇ ਹੋ, ਜੋ ਲੋਕ ਸਵਾਰ ਦਿੰਦਾ ਹੈ, ਰਾਜਾ ਬਣਾ ਦਿੰਦਾ ਹੈ ਤੇ ਜੋ ਪਰਲੋਕ ਸਵਾਰ ਦਿੰਦਾ ਹੈ, ਜੋਗੀ ਬਣਾ ਦਿੰਦਾ ਹੈ।

ਧੰਨ ਗੁਰੂ ਅਮਰਦਾਸ ਮਹਾਰਾਜ ਜੀ ਕਹਿੰਦੇ ਹਨ-

*ਕਾਲੁ ਜਾਲੁ ਜਮੁ ਜੋਹਿ ਨਾ ਸਾਕੈ ਸਚ ਕਾ ਪੰਥਾ ਥਾਟਿਓ॥*

(ਅੰਗ ੭੧੪)

ਇਕ ਅਕਾਲ ਇਕ ਕਾਲ : ਕਾਲ ਨੂੰ ਕਿਹਾ ਹੈ ਸੁਤੰਤਰਤਾ, ਅਕਾਲ ਨੂੰ ਕਿਹਾ ਹੈ ਮੁਕਤੀ। ਉਂਝ ਅਕਾਲ ਦਾ ਮਤਲਬ ਹੈ ਸਮੇਂ ਤੋਂ ਰਹਿਤ। ਕਾਲ ਦਾ ਮਤਲਬ ਹੈ ਜੋ ਸਮੇਂ ਵਿਚ ਹੈ। ਕਾਲ ਸੰਸਕ੍ਰਿਤ ਦਾ ਲਫ਼ਜ਼ ਹੈ, ਇਸਦੇ ਅਰਥ ਹਨ ਸਮਾਂ। ਅਕਾਲ ਸਮੇਂ ਵਿਚ ਨਹੀਂ ਹੈ। ਇਹ ਤਨ ਕਾਲ ਦੇ ਅੰਦਰ ਹੈ, ਸਮੇਂ ਦੇ ਵਿਚ ਹੈ। ਸਮੇਂ ਵਿਚ ਜੰਮਿਆ ਹੈ, ਸਮੇਂ ਵਿਚ ਜੀਵੇਗਾ, ਸਮਾਂ ਇਸਨੂੰ ਖ਼ਤਮ ਕਰ ਦੇਵੇਗਾ।

ਜੋ ਰਸ ਹੈ ਬੇਰੱਸ ਹੋ ਜਾਂਦਾ ਹੈ। ਜੋ ਜੀਵਨ ਹੈ ਉਹ ਮਰਨ ਹੋ ਜਾਂਦਾ ਹੈ। ਜੋ ਸੁੰਦਰ ਹੈ ਉਹ ਕਰੂਪ ਹੋ ਜਾਂਦਾ ਹੈ। ਕਾਲ ਦੇ ਦੋ ਰੂਪ ਹਨ; ਜੋ ਹੱਸ ਰਿਹਾ ਹੈ ਉਹ ਰੋਣ ਲੱਗ ਪੈਂਦਾ ਹੈ। ਇਸ ਵਾਸਤੇ ਕਹਿੰਦੇ ਹਨ ਸਮਾਂ ਦੋ ਰੰਗੀ ਹੈ, ਕਾਲ ਦੋ ਰੰਗੀ ਹੈ। ਇਹ ਦੋ ਰੰਗ ਅਸੀਂ ਆਪਣੀ ਜ਼ਿੰਦਗੀ ਵਿਚ ਵੀ ਦੇਖ ਸਕਦੇ ਹਾਂ। ਜੀਵਨ ਹੈ; ਇਹੀ ਜੀਵਨ ਇਕ ਦਿਨ ਮਰਨ ਵਿਚ ਬਦਲਦਾ ਹੈ। ਖ਼ੁਸ਼ੀ ਹੈ, ਖ਼ੁਸ਼ੀ ਗ਼ਮ ਵਿਚ ਬਦਲਦੀ ਹੈ। ਸੁਖ ਦੁੱਖ ਵਿਚ ਬਦਲ ਜਾਂਦਾ ਹੈ। ਅਕਾਲ ਰੱਸ ਤਾਂ ਹੈ, ਬੇਰੱਸ ਨਹੀਂ ਹੈ। ਜੀਵਨ ਤਾਂ ਹੈ, ਮਰਨ ਨਹੀਂ ਹੈ। ਅਕਾਲ ਆਨੰਦ ਤਾਂ ਹੈ, ਦੁੱਖ ਨਹੀਂ ਹੈ। ਅਕਾਲ ਮਹਾਨ ਖੇੜਾ ਤਾਂ ਹੈ, ਗ਼ਮ ਨਹੀਂ ਹੈ। ਜਿਵੇਂ ਇਕ ਸਿੱਕੇ ਦੇ ਦੋ ਪਹਿਲੂ ਹੁੰਦੇ ਹਨ, ਕਾਲ ਦੇ ਇਹ ਦੋ ਰੁਖ਼ ਹਨ। ਇਸ ਜ਼ਮੀਨ ਵਿਚ ਬੜੇ-ਬੜੇ ਆਸਮਾਨ ਦੱਫ਼ਨ ਪਏ ਹਨ। ਆਸਮਾਨ ਦੀ ਤਰ੍ਹਾਂ ਜਿਨ੍ਹਾਂ ਦੀ ਬੁਲੰਦੀ ਹੈ, ਆਸਮਾਨ ਦੀ ਤਰ੍ਹਾਂ ਜਿਨ੍ਹਾਂ ਦੀ ਸ਼ੋਹਰਤ, ਆਸਮਾਨ ਦੀ ਤਰ੍ਹਾਂ ਜੋ ਫੈਲੇ ਹੋਏ ਸਨ, ਅੱਜ ਜ਼ਮੀਨ ਵਿਚ ਕਬਰ ਦੀ ਤਰ੍ਹਾਂ ਹਨ। ਕੱਲ ਤੱਕ ਆਸਮਾਨ ਵਿਚ ਸੂਰਜ ਦੀ ਤਰ੍ਹਾਂ ਸਨ, ਅੱਜ ਜ਼ਮੀਨ ਵਿਚ ਕਬਰ ਦੀ ਤਰ੍ਹਾਂ

ਹਨ। ਕੱਲ ਤੱਕ ਆਸਮਾਨ ਵਿਚ ਚੰਦਰਮਾ ਦੀ ਤਰ੍ਹਾਂ ਸਨ, ਅੱਜ ਜ਼ਮੀਨ ਵਿਚ ਮਿੱਟੀ ਦੀ ਤਰ੍ਹਾਂ ਹਨ।

*ਮਿਟੇ ਜ਼ਿੰਦਗੀ ਕੇ ਨਿਸ਼ਾਂ ਕੈਸੇ ਕੈਸੇ। ਜ਼ਮੀਨ ਖਾ ਗਈ ਆਸਮਾਂ ਕੈਸੇ ਕੈਸੇ।*

ਇਹ ਜ਼ਮੀਨ ਬੜੇ ਬੜੇ ਆਸਮਾਨਾਂ ਨੂੰ ਖਾ ਗਈ ਹੈ। ਇਸ ਤਨ ਨੂੰ ਮਨੁੱਖ ਕਾਲ ਤੋਂ ਨਹੀਂ ਬਚਾ ਸਕਦਾ, ਸਮੇਂ ਤੋਂ ਨਹੀਂ ਬਚਾ ਸਕਦਾ, ਕਿਉਂ? ਸਮੇਂ ਵਿਚ ਬਣਿਆ ਹੈ। ਜਦੋਂ ਬਣਿਆ ਸਮੇਂ ਵਿਚ ਹੈ ਤਾਂ ਸਮਾਂ ਇਸਨੂੰ ਮਿਟਾ ਦੇਵੇਗਾ। ਇਸੇ ਤਨ ਦੇ ਅੰਦਰ ਮਨ ਹੈ ਜੋ ਸਮੇਂ ਵਿਚ ਨਹੀਂ ਬਣਿਆ। ਜੋ ਅਕਾਲ ਤੋਂ ਸਿੱਧਾ ਆਇਆ ਹੈ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਤਨ ਕਾਲ ਤੋਂ ਆਇਆ ਹੈ, ਕਾਲ ਖਾ ਜਾਏਗਾ। ਮਨ ਅਕਾਲ ਤੋਂ ਆਇਆ ਹੈ; ਤਨ ਦੀ ਸੰਗਤ ਕਰਕੇ ਕਾਲ ਵਿਚ ਭਟਕਦਾ ਹੈ। ਧਰਮ ਦੀ ਸਾਧਨਾ, ਕਥਾ ਤੇ ਕੀਰਤਨ, ਧਾਰਮਿਕ ਉਪਦੇਸ਼ ਤੇ ਸੰਦੇਸ਼ ਇਸ ਤਰ੍ਹਾਂ ਹੀ ਹੈ ਕਿ ਤਨ ਨੂੰ ਕਾਲ ਖਾ ਜਾਏ, ਇਸ ਤੋਂ ਪਹਿਲਾਂ ਮਨ ਨੂੰ ਅਕਾਲ ਵਿਚ ਲੀਨ ਕਰ ਲੈ। ਤਨ ਨੂੰ ਕਾਲ ਖ਼ਤਮ ਕਰ ਦੇਵੇ, ਇਹ ਤਨ ਚਾਹੇ ਗੁਰੂ, ਪੀਰ, ਪੈਗ਼ੰਬਰ, ਅਵਤਾਰਾਂ ਤੇ ਦੇਵਤਿਆਂ ਦਾ ਕਿਉਂ ਨਾ ਹੋਵੇ, ਕਾਲ ਖਾ ਜਾਂਦਾ ਹੈ। ਕਲਗੀਧਰ ਪਾਤਿਸ਼ਾਹ ਫ਼ੁਰਮਾਣ ਕਰਦੇ ਹਨ :

*ਕਾਲ ਪਾਇ ਬ੍ਰਹਮਾ ਬਪੁ ਧਰਾ॥*
*ਕਾਲ ਪਾਇ ਸਿਵ ਜੂ ਅਵਤਰਾ॥*
*ਕਾਲ ਪਾਇ ਕਰ ਬਿਸਨੁ ਪ੍ਰਕਾਸਾ॥*
*ਸਕਲ ਕਾਲ ਕਾ ਕੀਆ ਤਮਾਸਾ॥*

(ਚੌਪਈ ਸਾਹਿਬ)

ਇਹ ਕਾਲ ਦਾ ਤਮਾਸ਼ਾ ਹੈ। ਸਮੇਂ ਵਿਚ ਬ੍ਰਹਮਾ ਬਣਿਆ, ਚਾਰ ਵੇਦ ਉਸਨੇ ਰਚੇ। ਬੜੀ ਪ੍ਰਤਿਸ਼ਠਾ, ਦੇਵਤਿਆਂ ਦਾ ਸਿਰਮੌਰ, ਸੰਸਾਰ ਦਾ ਬਹੁਤ ਵੱਡਾ ਗਿਆਨ ਦੇਣ ਵਾਲਾ ਕਾਲ ਵਿਚ ਬਣਿਆ ਪਰ ਕਾਲ ਨੇ ਬ੍ਰਹਮੇ ਦੇ ਤਨ ਨੂੰ ਮਿਟਾਇਆ, ਮਨ ਨਹੀਂ। ਮਨ ਨੂੰ ਤਾਂ ਕਹਿ ਸਕਦੇ ਹਾਂ ਇੰਨਾ ਵੱਡਾ ਗਿਆਨੀ ਉਸਦਾ ਮਨ ਪ੍ਰਮਾਤਮਾ ਵਿਚ ਲੀਨ ਹੋ ਗਿਆ। ਉਸਦਾ ਮਨ ਅਕਾਲ ਵਿਚ ਲੀਨ ਹੋ ਗਿਆ। ਤਨ ਨੂੰ ਕਾਲ ਖਾਵੇ ਇਸ ਤੋਂ ਪਹਿਲੇ ਮਨ ਅਕਾਲ ਵਿਚ ਜੁੜ ਜਾਵੇ, ਇਸਨੂੰ ਬਾਣੀ ਕਹਿੰਦੀ ਹੈ ਜੀਵਨ ਮੁਕਤ। ਇਹ ਜੀਉਂਦਿਆਂ ਜੀਅ ਮੁਕਤ ਹੋ ਗਏ।

*ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥*

(ਅੰਗ ੪੮੦)

ਉਸਨੇ ਜਿਉਂਦਿਆਂ ਜੀਅ ਕਰਮਾਂ ਦੇ ਬੰਧਨ ਤੋੜ ਦਿੱਤੇ। ਉਸਨੇ ਜਿਉਂਦਿਆਂ ਜੀਅ ਦੁੱਖ ਸੁੱਖ ਦੇ ਬੰਧਨ, ਪਾਪ-ਪੁੰਨ ਦੇ ਬੰਧਨ ਤੋੜ ਦਿੱਤੇ। ਸੁਤੰਤਰ ਹੋ ਗਿਆ, ਮੋਕਸ਼ ਗਤੀ ਨੂੰ ਪ੍ਰਾਪਤ ਹੋ ਗਿਆ। ਪ੍ਰਮਾਤਮਾ ਜਿਵੇਂ ਮੁਕਤ ਹੈ ਉਸ ਮੁਕਤ ਵਿਚ ਲੀਨ ਹੋ ਗਿਆ। ਇਸੇ ਨੂੰ ਗੁਰਬਾਣੀ ਇੰਝ ਕਹਿੰਦੀ ਹੈ :

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

(ਅੰਗ ੮੪੬)

ਤਨ ਖ਼ਾਕ ਦੇ ਵਿਚ ਖ਼ਾਕ ਹੋਵੇ ਉਸ ਤੋਂ ਪਹਿਲਾਂ ਮਨ ਨੂਰ ਦੇ ਵਿਚ ਨੂਰ ਹੋ ਜਾਵੇ, ਕਹਿੰਦੇ ਹਨ ਸੰਪੂਰਨ ਹੋ ਗਿਆ ਹੈ। ਤਨ ਮਿੱਟੀ ਵਿਚ ਮਿੱਟੀ ਹੋਵੇ, ਉਸ ਤੋਂ ਪਹਿਲੇ ਮਨ ਜੋਤ ਦੇ ਵਿਚ ਜੋਤੀ ਸਰੂਪ ਹੋ ਜਾਏ, ਉਸਨੂੰ ਕਹਿੰਦੇ ਹਨ ਯਾਤਰਾ ਸਫਲ ਹੋ ਗਈ:

*ਸਫਲ ਸਫਲ ਭਈ ਸਫਲ ਜਾਤ੍ਰਾ॥*
*ਆਵਣ ਜਾਣ ਰਹੇ ਮਿਲੇ ਸਾਧਾ॥*

(ਅੰਗ ੬੮੭)

ਜੀਵਨ ਨੂੰ ਯਾਤਰਾ ਕਿਹਾ ਹੈ। ਯਾਤਰਾ ਵਿਚ ਕੀ ਹੁੰਦਾ ਹੈ? ਇਕ ਪੜਾਓ ਆਇਆ ਇਕ ਗਿਆ। ਇਕ ਵਸਤੂ ਮਿਲੀ ਇਕ ਗਈ। ਕੋਈ ਮਿਲਿਆ, ਕੋਈ ਵਿਛੜ ਗਿਆ। ਸੁਖ ਮਿਲਿਆ ਹੈ, ਦੁੱਖ ਵਿਚ ਬਦਲ ਗਿਆ ਹੈ। ਖ਼ੁਸ਼ੀ ਮਿਲੀ ਹੈ, ਗ਼ਮ ਵਿਚ ਬਦਲ ਗਈ ਹੈ। ਜਵਾਨੀ ਮਿਲੀ ਹੈ, ਬੁਢੇਪੇ ਵਿਚ ਬਦਲ ਗਈ ਹੈ। ਜਨਮ ਮਿਲਿਆ ਹੈ, ਮਰਨ ਵਿਚ ਬਦਲ ਗਿਆ ਹੈ। ਇਸਨੂੰ ਕਹਿੰਦੇ ਹਨ ਯਾਤਰਾ ਵਿਚ ਇਕ ਪੜਾਓ ਆਇਆ ਗਿਆ। ਮਨ ਜੇਕਰ ਅਕਾਲ ਵਿਚ ਲੀਨ ਹੋ ਜਾਏ ਤਾਂ ਗੁਰਬਾਣੀ ਕਹਿੰਦੀ ਹੈ :

*ਮਿਲਿਆ ਹੋਇ ਨ ਵਿਛੁੜੈ..... ॥*

(ਅੰਗ ੫੬)

ਸੰਸਾਰ ਵਿਚ ਕਾਲ ਵਿਚ ਜੋ ਵੀ ਮਿਲਿਆ ਹੈ, ਵਿਛੜੇਗਾ। ਜੇਕਰ ਮਨ ਪ੍ਰਮਾਤਮਾ ਵਿਚ ਲੀਨ ਹੋ ਗਿਆ, ਪ੍ਰਮਾਤਮਾ ਮਿਲ ਗਿਆ ਤਾਂ ਹੁਣ ਗੁਰਬਾਣੀ ਕਹਿੰਦੀ ਹੈ ਹੁਣ ਵਿਛੋੜਾ ਨਹੀਂ ਹੈ। ਅਕਸਰ ਅਜਿਹਾ ਹੁੰਦਾ ਹੈ ਤਨ ਨੂੰ ਕਾਲ ਖਾ ਜਾਂਦਾ ਹੈ, ਕਾਲ ਨੇ ਬਣਾਇਆ ਹੈ। ਮਨ ਅਕਾਲ ਵਿਚ ਲੀਨ ਨਹੀਂ ਹੁੰਦਾ ਯਾਤਰਾ ਅਧੂਰੀ ਰਹਿ ਜਾਂਦੀ ਹੈ। ਯਾਤਰਾ ਅਧੂਰੀ ਕਿਸਨੂੰ ਕਹੋਗੇ? ਮੁਸਾਫ਼ਿਰ ਰਸਤੇ ਵਿਚ ਹੈ ਅਜੇ ਘਰ ਨਹੀਂ ਪਹੁੰਚਿਆ। ਤਨ ਦਾ ਘਰ ਸ਼ਮਸ਼ਾਨ ਘਾਟ ਹੈ, ਮਨ ਦਾ ਘਰ ਭਗਵਾਨ ਦਾ ਘਾਟ ਹੈ। ਗੁਰਬਾਣੀ ਅਵਾਜ਼ਾਂ ਪਈ ਮਾਰਦੀ ਹੈ :

*ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥*

(ਅੰਗ ੪੫੧)

ਤੂੰ ਪ੍ਰਦੇਸ਼ ਵਿਚ ਹੈਂ। ਜੋ ਕੁਝ ਤੈਨੂੰ ਮਿਲਿਆ ਹੈ ਰਸਤੇ ਦੇ ਪੜਾਓ ਹਨ। ਪਰਿਵਾਰ ਮਿਲਿਆ ਹੈ, ਧਨ ਸੰਪਦਾ ਮਿਲੀ ਹੈ, ਮਾਣ ਮਰਯਾਦਾ ਮਿਲੀ ਹੈ, ਪ੍ਰਭੁੱਤਾ ਮਿਲੀ ਹੈ, ਕੁਝ ਵੀ ਮਿਲਿਆ ਹੈ, ਸਭ ਰਸਤੇ ਦੇ ਪੜਾਓ ਹਨ। ਪ੍ਰਮਾਤਮਾ ਮਿਲਿਆ ਹੈ। ਹੁਣ ਤੂੰ ਆਪਣੇ ਘਰ ਆ ਗਿਆ ਹੈਂ, ਤੈਨੂੰ ਘਰ ਮਿਲ ਗਿਆ। ਗੁਰਬਾਣੀ ਆਵਾਜ਼ਾਂ ਮਾਰਦੀ ਹੈ। ਇਹ ਸੰਸਾਰ ਤਮਾਸ਼ਾ ਹੈ, ਬਣਾਉਣਾ, ਫਿਰ ਮਿਟਾ ਦੇਣਾ।

ਦਰਿਆ ਦੇ ਕੰਢੇ ਮਾਸੂਮ ਬੱਚੇ ਰੇਤ ਦੇ ਮਹਿਲ ਬਣਾਉਂਦੇ ਹਨ; ਫਿਰ ਖ਼ੁਸ਼ੀ-ਖ਼ੁਸ਼ੀ ਨਾਲ ਆਪੇ ਮਿਟਾ ਦਿੰਦੇ ਹਨ। ਬੜੇ ਸੋਹਣੇ-ਸੋਹਣੇ ਖਿਡੌਣਿਆਂ ਨਾਲ ਬੱਚਾ ਖੇਡਦਾ ਹੈ, ਫਿਰ ਆਪੇ ਤੋੜ ਦਿੰਦਾ ਹੈ। ਉਸਨੂੰ ਬਣਾਉਣ ਲੱਗਿਆਂ ਵੀ ਖ਼ੁਸ਼ੀ ਹੈ, ਮਿਟਾਉਣ ਲੱਗਿਆਂ ਵੀ ਖ਼ੁਸ਼ੀ ਹੈ। ਸੰਸਾਰ ਨੂੰ ਬਣਾਉਂਦਾ ਹੈ ਉਹ ਪ੍ਰਮਾਤਮਾ ਆਨੰਦ ਵਿਚ, ਮਿਟਾ ਦਿੰਦਾ ਹੈ ਆਨੰਦ ਦੇ ਵਿਚ :

*ਆਵਨ ਜਾਨੁ ਇਕੁ ਖੇਲੁ ਬਨਾਇਆ॥ ਆਗਿਆਕਾਰੀ ਕੀਨੀ ਮਾਇਆ॥*

(ਅੰਗ ੨੯੪)

ਬਹੁਤ ਵੱਡਾ ਹੈ, ਤਾਂ ਉਸਦਾ ਖੇਲ ਵੀ ਵੱਡਾ ਹੈ। ਇਸ ਵਾਸਤੇ ਸਾਨੂੰ ਆਖਿਆ ਗਿਆ ਹੈ ਅਕਾਲ ਨੂੰ ਪ੍ਰਮਾਤਮਾ ਮੰਨੋ। ਅਕਾਲ ਨੂੰ ਹੀ ਗੁਰੂ ਮੰਨੋ। ਤਨ ਨੂੰ ਗੁਰੂ ਨਾ ਮੰਨੋ ਕਿਉਂਕਿ ਤਨ ਨੂੰ ਤਾਂ ਕਾਲ ਖਾ ਜਾਂਦਾ ਹੈ। ਫਿਰ ਤਾਂ ਮੰਨਣਾ ਪਏਗਾ ਪ੍ਰਮਾਤਮਾ ਮਰ ਗਿਆ ਹੈ। ਗੁਰੂ ਤਾਂ ਮਨ ਹੈ, ਗਿਆਨ ਹੈ।

*ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥*

(ਦਸਮ ਗ੍ਰੰਥ)

ਕਲਗੀਧਰ ਪਾਤਿਸ਼ਾਹ ਕਹਿੰਦੇ ਹਨ ਕਿ ਕਾਲ ਇੰਨਾ ਬਲਵਾਨ ਹੈ ਕਿ ਕਾਲ ਨੇ ਜੋ ਕੁਝ ਵੀ ਬਣਾਇਆ ਹੈ, ਮਿਟਾ ਦਿੰਦਾ ਹੈ। ਉਸਨੇ ਅੱਜ ਤੱਕ ਜੋ ਕੁਝ ਬਣਾਇਆ ਹੈ, ਕੁਝ ਜਲ ਵਿਚ ਹਨ, ਕੁਝ ਜ਼ਮੀਨ ਵਿਚ ਹਨ, ਕੁਝ ਆਸਮਾਨ ਵਿਚ ਉੱਡਣ ਵਾਲੇ ਜੀਵ ਜੰਤੂ ਹਨ।

ਜੀਵਨ ਇਹ ਤਿੰਨ ਤਰ੍ਹਾਂ ਦਾ ਮੰਨਦੇ ਹਨ : ਸਾਗਰ ਦਾ ਜੀਵਨ, ਧਰਤੀ ਦਾ ਜੀਵਨ, ਆਕਾਸ਼ ਦਾ ਜੀਵਨ। ਸਤਿਗੁਰੂ ਕਹਿੰਦੇ ਹਨ-

*ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ*
*ਕਾਲ ਕੇ ਬਨਾਇ ਸਭੈ ਕਾਲ ਹੀ ਚਬਾਹੇਂਗੇ॥ ੮॥ ੮੮॥*

(ਦਸਮ ਗ੍ਰੰਥ)

ਜੋ ਸਮੇਂ ਵਿਚ ਬਣੇ ਹਨ, ਸਮਾਂ ਸਭ ਨੂੰ ਮਿਟਾ ਦੇਵੇਗਾ। ਇਹ ਪ੍ਰਾਕਿਰਤਕ ਨਿਯਮ ਹੈ। ਇਹ ਪ੍ਰਾਕਿਰਤੀ ਦਾ ਨਿਯਮ ਨਹੀਂ ਹੈ ਕਿ ਮਨ ਪ੍ਰਮਾਤਮਾ ਤੋਂ ਬਣਿਆ ਹੈ ਤੇ ਪ੍ਰਮਾਤਮਾ

ਵਿਚ ਲੀਨ ਹੋ ਜਾਏ। ਇਸਦੇ ਵਾਸਤੇ ਸਾਧਨਾ ਕਰਨੀ ਪਵੇਗੀ, ਜੱਪ ਤੱਪ ਕਰਨਾ ਪਵੇਗਾ ਅਤੇ ਮਹਾਂਪੁਰਸ਼ਾਂ ਦੇ ਬਚਨਾਂ ਦੀ ਕਮਾਈ ਕਰਨੀ ਪਵੇਗੀ ਤਾਂਕਿ ਮਨ ਜੋਤ ਦੇ ਵਿਚ ਜੋਤ ਹੋ ਜਾਏ। ਫਿਰ ਬਾਣੀ ਮੋਹਰ ਲਾਉਂਦੀ ਹੈ। ਇਹ ਯਾਤਰਾ ਸੰਪੂਰਨ ਹੋ ਗਈ। ਸਤਿਗੁਰੂ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਮੁਆਫੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥



# ਜਿਨਿ ਪੂਰਨ ਪੈਜ ਰਖਾਈ

ਸੋਰਠਿ ਮਹਲਾ ੫ ॥

*ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥*
*ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥ ੧ ॥*
*ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥*
*ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥*
*ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥*
*ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥ ੨ ॥*
*ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥*
*ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥ ੩ ॥*
*ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ ॥*
*ਨਾਨਕ ਦਾਸ ਤਾ ਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ ॥੪ ॥੧੪ ॥੨੫ ॥*

(ਅੰਗ ੬੧੫)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤਿ ਜੀਉ! ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜੋ ਪਾਵਨ ਪਵਿੱਤਰ ਹੁਕਮਨਾਮਾ ਅੱਜ ਬਖ਼ਸ਼ਿਸ਼ ਕੀਤਾ ਹੈ, ਇਸਦੇ ਵਿਚ ਮਨੁੱਖ ਦੀਆਂ ਮੂਲ ਸਮੱਸਿਆਵਾਂ ਤੇ ਨਿਵਿਰਤੀ ਦੇ ਸਾਧਨ ਦੱਸੇ ਹਨ। ਮੂਲ ਸਮੱਸਿਆਵਾਂ ਹਨ ਭੈਅ ਤੇ ਦੁੱਖ। ਇਹ ਭੈਅ ਕਿਸ ਤਰ੍ਹਾਂ ਮਿਟੇ? ਜਨਮ ਤੋਂ ਲੈ ਕੇ ਮਰਨ ਤੱਕ ਮਨੁੱਖ ਭੈਅ ਵਿਚ ਜੀਊਂਦਾ ਹੈ। ਇਕ ਬੱਚਾ ਵੀ ਭੈਭੀਤ ਹੈ, ਫਿਰ ਜਵਾਨ ਦੇ ਆਪਣੇ ਭੈਅ ਹਨ, ਬੁੱਢੇ ਦੇ ਆਪਣੇ ਭੈਅ ਹਨ। ਪਲ ਪਲ ਦੇ ਨਾਲ ਮਨੁੱਖ ਦੇ ਭੈਅ ਵੱਧਦੇ ਹਨ। ਕਹਿੰਦੇ ਹਨ ਜੇਕਰ ਰੋਜ਼ ਰੋਜ਼ ਕੁਝ ਵੱਧਦਾ ਹੈ ਜੀਵਨ ਦੇ ਵਿਚ ਤਾਂ ਭੈਅ ਵੱਧਦਾ ਹੈ, ਦੁੱਖ ਵੱਧਦਾ ਹੈ। ਉਮਰ ਵੱਧਣ ਦੇ ਨਾਲ ਜ਼ਿੰਦਗੀ ਘੱਟ ਰਹੀ ਹੈ, ਜ਼ਿੰਦਗੀ ਦੇ ਘੱਟਣ ਦੇ ਨਾਲ ਭੈਅ ਵੱਧਦਾ ਹੈ। ਇਕ ਬੱਚਾ ਇੰਨਾ ਦੁੱਖੀ ਨਹੀਂ, ਜਿੰਨਾ ਜਵਾਨ ਹੈ ਅਤੇ ਇਕ ਜਵਾਨ ਇੰਨਾ ਦੁੱਖੀ ਨਹੀਂ, ਜਿੰਨਾ ਬੁੱਢਾ ਹੈ। ਇਕ

ਬੱਚਾ ਇੰਨਾ ਭੈਭੀਤ ਨਹੀਂ, ਜਿੰਨਾ ਜਵਾਨ ਹੈ ਅਤੇ ਇਕ ਜਵਾਨ ਇੰਨਾ ਭੈਭੀਤ ਨਹੀਂ, ਜਿੰਨਾ ਬੁੱਢਾ ਹੈ। ਇਸ ਭੈਅ ਨੂੰ ਸਮਝਣਾ ਹੈ ਤਾਂ ਦੁੱਖ ਨੂੰ ਸਮਝਣਾ ਹੈ, ਸਮੱਸਿਆ ਇਹੀ ਹੈ।

ਅਵਤਾਰੀ ਪੁਰਸ਼ ਜਗਤ ਵਿਚ ਆਏ ਹਨ ਤਾਂਕਿ ਇਹਨਾਂ ਸਮੱਸਿਆਵਾਂ ਦਾ ਸਮਾਧਾਨ ਹੋ ਸਕੇ। ਮਨੁੱਖ ਜਿਊਂਦਾ ਹੈ ਭੈਅ ਵਿਚ, ਮਨੁੱਖ ਜਿਊਂਦਾ ਹੈ ਦੁੱਖ ਵਿਚ। ਇਹ ਨਹੀਂ ਕਿ ਮਨੁੱਖ ਕਿਸੇ ਸਮੇਂ ਦੁੱਖ ਵਿਚ ਜਿਊਂਦਾ ਹੈ, ਕਿਸੇ ਸਮੇਂ ਸੁੱਖ ਵਿਚ ਜਿਊਂਦਾ ਹੈ। ਹਰ ਸਮੇਂ ਦੁੱਖ ਵਿਚ ਜਿਊਂਦਾ ਹੈ। ਅਜਿਹਾ ਵੀ ਨਹੀਂ ਕਿ ਮਨੁੱਖ ਕਿਸੇ ਸਮੇਂ ਭੈਅ ਵਿਚ ਜਿਊਂਦਾ ਹੈ, ਕਿਸੇ ਸਮੇਂ ਨਿਰਭੈ ਹੋ ਕੇ ਜਿਊਂਦਾ ਹੈ। ਨਹੀਂ, ਹਰ ਸਮੇਂ ਭੈਭੀਤ ਹੈ। ਇਹ ਇਕ ਬਹੁਤ ਵੱਡੀ ਸੱਚਾਈ ਹੈ ਅਤੇ ਇਸ ਸੱਚਾਈ ਦਾ ਪਤਾ ਚੱਲ ਜਾਏ ਤਾਂ ਕਹਿੰਦੇ ਹਨ ਧਰਮ ਦੇ ਮਾਰਗ ਦੇ ਉੱਤੇ ਇਸਨੇ ਪਹਿਲਾ ਕਦਮ ਰੱਖ ਦਿੱਤਾ ਹੈ। ਇਸਨੂੰ ਸਮਝ ਆ ਗਈ ਹੈ। ਭੈਅ ਵਿਚ ਜੀਅ ਰਿਹਾ ਹੈ, ਮਨੁੱਖ ਸਭ ਕੁਝ ਦੇਖਦਾ ਹੈ। ਭੈਅ ਨੂੰ ਦੇਖਣ ਵਿਚ ਅਸਮਰੱਥ ਹੈ। ਦੁੱਖ ਵਿਚ ਜੀਆ ਰਿਹਾ ਹੈ, ਦੁੱਖ ਨੂੰ ਦੇਖਣ ਵਿਚ ਅਸਮਰੱਥ ਹੈ। ਪ੍ਰਥਮ ਸਚਾਈ ਕੀ ਹੈ? ਦੁੱਖ ਹੈ, ਭੈਅ ਹੈ। ਜੇਕਰ ਦੁੱਖ ਹੈ, ਭੈਅ ਹੈ ਤਾਂ ਫਿਰ ਇਸਦਾ ਕਾਰਨ ਵੀ ਹੈ। ਵਿਦਵਾਨ ਕਹਿੰਦੇ ਹਨ ਕਾਰਨ ਹੈ, ਹੈ ਤਾਂ ਫਿਰ ਨਿਵਿਰਤੀ ਦਾ ਸਾਧਨ ਵੀ ਹੈ। ਜੇਕਰ ਨਿਵਿਰਤੀ ਦਾ ਸਾਧਨ ਹੈ ਤਾਂ ਫਿਰ ਅਜਿਹੀ ਦੁਨੀਆਂ ਵੀ ਹੈ ਜਿਸਨੂੰ ਕਹਿ ਸਕਦੇ ਹਾਂ ਨਿਰਭੈਅ, ਪਰਮ ਸੁੱਖ।

ਭੈਅ ਕਿਸ ਚੀਜ਼ ਦਾ ਹੈ? ਜੋ ਕੁਝ ਮੇਰੇ ਕੋਲ ਹੈ, ਚਲਾ ਨਾ ਜਾਏ। ਜੀਵਨ ਕੋਲ ਹੈ, ਚਲਾ ਨਾ ਜਾਏ। ਜਵਾਨੀ ਕੋਲ ਹੈ, ਚਲੀ ਨਾ ਜਾਏ। ਇੱਜ਼ਤ ਮਿਲੀ ਹੈ, ਚਲੀ ਨਾ ਜਾਏ। ਪ੍ਰਭੁੱਤਾ ਮਿਲੀ ਹੈ, ਚਲੀ ਨਾ ਜਾਏ। ਧਨ ਮਿਲਿਆ ਹੈ, ਚਲਿਆ ਨਾ ਜਾਏ। ਇਸੇ ਦਾ ਭੈਅ ਹੈ। ਲੋਭ ਇਸ ਗੱਲ ਦਾ ਹੈ, ਇਹ ਸਭ ਕੁਝ ਆਉਂਦਾ ਰਹੇ। ਭੈਅ ਇਸ ਗੱਲ ਦਾ ਹੈ, ਕਿਤੇ ਚਲਾ ਨਾ ਜਾਏ।

*ਨੈਨਹੁ ਦੇਖਤ ਇਹੁ ਜਗੁ ਜਾਈ॥*

(ਅੰਗ ੩੨੫)

ਦੇਖਦਾ ਹੈ ਕਿ ਜਾ ਰਿਹਾ ਹੈ। ਮਨੁੱਖ ਆਪਣੀ ਜ਼ਿੰਦਗੀ ਵਿਚ ਦੇਖਦਾ ਹੈ ਕਿ ਬਚਪਨਾ ਤਾਂ ਗਿਆ, ਜਵਾਨੀ ਤਾਂ ਗਈ। ਪਰ ਮੈਂ ਅਰਜ਼ ਕਰਾਂ, ਜਵਾਨੀ ਚਲੀ ਗਈ, ਬੋਧ ਕਿਸੇ ਕਿਸੇ ਨੂੰ ਹੈ। ਜਿਸਨੂੰ ਬੋਧ ਹੈ, ਕਹਿੰਦੇ ਹਨ ਇਸੇ ਨੂੰ ਧਰਮ ਦਾ ਬੋਧ ਹੈ। ਧਾਰਮਿਕ ਗਿਆਨ ਮੇਰੇ ਲਈ ਸਿਖਸ਼ਾ ਨਹੀਂ ਹੈ। ਸਿਖਸ਼ਾ ਵਿਗਿਆਨ ਦੀ ਹੋ ਸਕਦੀ ਹੈ ਅਤੇ ਇਕ ਅਨਪੜ੍ਹ ਬੰਦਾ ਵਿਗਿਆਨਕ ਨਹੀਂ ਹੋ ਸਕਦਾ। ਕਿਉਂਕਿ ਸਿਖਣ ਵਾਸਤੇ ਪੜ੍ਹਾਈ ਲਿਖਾਈ ਚਾਹੀਦੀ ਹੈ। ਵਿਗਿਆਨ ਕੀ ਹੈ? ਸੰਸਾਰ ਨੂੰ ਜਾਣਨਾ, ਪਦਾਰਥ ਨੂੰ ਜਾਣਨਾ। ਮੈਂ ਹਵਾ ਬਾਰੇ ਜਾਣਦਾ ਹਾਂ, ਮੈਂ ਪਾਣੀ ਬਾਰੇ ਜਾਣਦਾ ਹਾਂ, ਮੈਂ ਧਰਤੀ ਬਾਰੇ ਜਾਣਦਾ ਹਾਂ, ਮੈਂ ਸੂਰਜ, ਚੰਦ ਤੇ ਤਾਰਿਆਂ ਬਾਰੇ ਜਾਣਦਾ ਹਾਂ। ਕੋਈ ਡਾਕਟਰ ਕਹਿ ਸਕਦਾ ਹੈ ਕਿ ਮੈਂ ਸਰੀਰ ਬਾਰੇ ਜਾਣਦਾ ਹਾਂ।

ਮੈਂ ਅਰਜ਼ ਕਰਾਂ ਜੇਕਰ ਵਿਗਿਆਨ ਸਿਖਸ਼ਾ 'ਤੇ ਖੜਾ ਹੈ ਤੇ ਧਰਮ ਵੀ ਸਿਖਸ਼ਾ 'ਤੇ ਖੜਾ ਹੋਵੇ ਤਾਂ ਫਿਰ ਅਨਪੜ੍ਹ ਬੰਦੇ ਲਈ ਕੋਈ ਥਾਂ ਨਹੀਂ। ਅਨਪੜ੍ਹ ਬੰਦਾ ਨਾ ਵਿਗਿਆਨਕ ਬਣ ਸਕੇਗਾ, ਨਾ ਸੰਤ। ਅੱਖਰਾਂ ਦਾ ਜਿਸ ਕੋਲ ਬੋਧ ਨਹੀਂ, ਵਿਗਿਆਨਕ ਤਾਂ ਨਹੀਂ ਬਣ ਸਕਦਾ ਪਰ ਸੰਤ ਬਣ ਸਕਦਾ ਹੈ। ਸਾਇੰਸ ਖੜੀ ਹੈ ਪਦਾਰਥ ਨੂੰ ਜਾਣਨ 'ਤੇ, ਧਰਮ ਖੜਾ ਹੈ ਆਪਣੇ ਆਪ ਨੂੰ ਬਦਲਣ 'ਤੇ।

*ਜੋ ਪ੍ਰਾਣੀ ਗੋਵਿੰਦੁ ਧਿਆਵੈ॥ ਪੜਿਆ ਅਣਪੜਿਆ ਪਰਮ ਗਤਿ ਪਾਵੈ॥*

(ਅੰਗ ੧੯੭)

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਕ ਬੜਾ ਕੀਮਤੀ ਵਾਕ ਹੈ-

*ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧ ਨ ਮਾਰੀਐ॥*

(ਆਸਾ ਦੀ ਵਾਰ)

ਬਹੁਤ ਅਨਪੜ੍ਹ ਮਨੁੱਖ ਬਹੁਤ ਵੱਡੇ ਗੁਨਾਹ ਨਹੀਂ ਕਰ ਸਕਦਾ। ਬੜੇ ਭਿਆਨਕ ਗੁਨਾਹ ਪੜ੍ਹੇ ਲਿਖੇ ਮਨੁੱਖ ਕਰਨਗੇ। ਇਸ ਤਰ੍ਹਾਂ ਨਾ ਸਮਝ ਲੈਣਾ ਕਿ ਮੈਂ ਪੜ੍ਹਾਈ ਲਿਖਾਈ ਦੀ ਨਿੰਦਾ ਕਰਦਾ ਪਿਆ ਹਾਂ। ਸੰਸਾਰ ਨੂੰ ਸਮਝਣ ਵਾਸਤੇ ਤਾਂ ਪੜ੍ਹਾਈ ਲਿਖਾਈ ਚਾਹੀਦੀ ਹੈ, ਪਰ ਨਿਰੰਕਾਰ ਨੂੰ ਪ੍ਰਾਪਤ ਕਰਨ ਵਾਸਤੇ ਆਪਣੇ ਆਪ ਨੂੰ ਬਦਲਣਾ ਪਏਗਾ। ਇਸਨੂੰ ਧਾਰਮਿਕ ਗਿਆਨੀ ਇੰਝ ਵੀ ਕਹਿੰਦੇ ਹਨ ਕਿ ਅਯੋਗ ਮਨੁੱਖ ਵੀ ਸੰਸਾਰ ਵਿਚ ਬਹੁਤ ਕੁਝ ਪ੍ਰਾਪਤ ਕਰ ਸਕਦੇ ਹਨ। ਛੋਟੇ ਮਨੁੱਖਾਂ ਕੋਲ ਵੀ ਬਹੁਤ ਵੱਡੀ ਪ੍ਰਭੁੱਤਾ ਹੋ ਸਕਦੀ ਹੈ। ਸ਼ੂਮ ਬੰਦਿਆਂ ਕੋਲ ਵੀ ਬਹੁਤ ਧਨ ਹੋ ਸਕਦਾ ਹੈ। ਜ਼ਾਲਮ ਮਨੁੱਖਾਂ ਕੋਲ ਵੀ ਬਹੁਤ ਵੱਡੇ ਵੱਡੇ ਸਿੰਘਾਸਨ ਹੋ ਸਕਦੇ ਹਨ। ਪਰ ਪ੍ਰਮਾਤਮਾ ਤਾਂ ਉਸ ਦਿਨ ਮਿਲਦਾ ਹੈ ਜਿਸ ਦਿਨ ਮਨੁੱਖ ਪ੍ਰਮਾਤਮਾ ਵਰਗਾ ਹੋਵੇ, ਉਸਤੋਂ ਪਹਿਲੇ ਨਹੀਂ। ਅਯੋਗ ਮਨੁੱਖ ਨੂੰ ਨਹੀਂ ਮਿਲਦਾ। ਜਿਹੜਾ ਡਰਾਈਵਰ ਬਾਰ ਬਾਰ ਐਕਸੀਡੈਂਟ ਕਰੇ ਤੇ ਗੱਡੀ ਦਾ ਸੱਤਿਆਨਾਸ਼ ਕਰ ਦੇਵੇ ਤਾਂ ਕੀ ਉਸਨੂੰ ਸਿਆਣਾ ਡਰਾਈਵਰ ਆਖੋਗੇ? ਜੀਵਨ ਮੂਰਖ ਮਨੁੱਖ ਨਹੀਂ ਚਲਾ ਸਕਦਾ। ਜ਼ਿੰਦਗੀ ਨੂੰ ਚਲਾਉਣ ਵਾਸਤੇ ਸੂਝ-ਬੂਝ ਚਾਹੀਦੀ ਹੈ। ਧਨ ਤਾਂ ਬਹੁਤ ਜ਼ਿਆਦਾ ਹੈ ਬੰਦੇ ਕੋਲ ਪਰ ਬੰਦਾ ਛੋਟਾ ਹੈ।

ਸਿੰਘਾਸਣ ਤਾਂ ਬਹੁਤ ਵੱਡਾ ਹੈ ਬੰਦੇ ਕੋਲ, ਪਰ ਬੰਦਾ ਛੋਟਾ ਹੈ। ਕਹਿੰਦੇ ਹਨ ਔਰੰਗਜ਼ੇਬ ਨੇ ਜਿਸਦਾ ਨਾਮ ਸੀ ਮਈਉਨ-ਦੀਨ ਤੇ ਇਸਨੇ ਆਪਣਾ ਤਖ਼ੱਲਸ ਰਖਿਆ ਔਰੰਗਜ਼ੇਬ ਭਾਵ ਤਖ਼ਤ ਦੀ ਸ਼ੋਭਾ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਬਹੁਤ ਛੋਟੇ ਮਨੁੱਖ ਨੂੰ ਵੱਡਾ ਤਖ਼ਤ ਮਿਲ ਗਿਆ ਹੈ ਅਤੇ ਔਰੰਗਜ਼ੇਬ ਨੂੰ ਕਹਿੰਦੇ ਹਨ ਕਿ ਨਹੀਂ ਸ਼ੋਭਾ ਦਿੰਦਾ ਤੈਨੂੰ ਇਹ ਨਾਮ। ਛੋਟੇ ਛੋਟੇ ਮਨੁੱਖਾਂ ਨੂੰ ਵੀ ਬਹੁਤ ਵੱਡੇ ਸਿੰਘਾਸਣ ਮਿਲ ਜਾਂਦੇ ਹਨ। ਛੋਟੇ ਛੋਟੇ ਬੰਦਿਆਂ ਕੋਲ ਵੀ ਬਹੁਤ ਵੱਡੀ ਧਨ ਸੰਮਪਦਾ ਹੋ ਸਕਦੀ ਹੈ। ਧਨ ਸੰਮਪਦਾ

ਦਾ ਮਤਲਬ ਤਾਂ ਇਹ ਹੈ ਕਿ ਆਪ ਸੁੱਖ ਲਵੇ, ਪਰਿਵਾਰ ਨੂੰ ਸੁੱਖ ਦੇਵੇ ਤੇ ਫਿਰ ਪੜੋਸੀਆਂ ਨੂੰ, ਕਿਸੇ ਹੋਰ ਨੂੰ ਵੀ ਸੁੱਖ ਦੇਵੇ। ਪਰ ਇਹ ਤਾਂ ਇੰਨਾ ਸ਼ੂਮ ਹੈ, ਆਪ ਵੀ ਸੁੱਖ ਨਹੀਂ ਲੈ ਸਕਦਾ ਅਤੇ ਦੂਜੇ ਨੂੰ ਵੀ ਸੁੱਖ ਨਹੀਂ ਦੇ ਸਕਦਾ। ਬੜੇ ਬੜੇ ਚੋਟੀ ਦੇ ਧਨਾਢ ਬੰਦੇ ਮੈਂ ਦੁਨਿਆਵੀ ਤੋਰ 'ਤੇ ਦੁੱਖੀ ਦੇਖੇ ਹਨ, ਜਦੋਂ ਕਿ ਧਨ ਤੋਂ ਉਹ ਸੁੱਖ ਲੈ ਸਕਦੇ ਸਨ। ਨਹੀਂ ਲੈ ਸਕਦੇ, ਕਿਉਂਕਿ ਸ਼ੂਮ ਹਨ। ਭਗਤ ਕਬੀਰ ਕਹਿੰਦੇ ਹਨ ਕਿ ਸ਼ੂਮ ਬੰਦਾ ਧਨ ਦਾ ਰਖਵਾਲਾ ਹੁੰਦਾ ਹੈ, ਧਨ ਦਾ ਮਾਲਕ ਨਹੀਂ ਹੁੰਦਾ।

*ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥*

(ਅੰਗ ੪੭੯)

ਕਲਾ ਬੜੀ ਵੱਡੀ ਹੈ ਪਰ ਬੰਦਾ ਬੜਾ ਛੋਟਾ ਹੈ। ਕਵਿਤਾ ਤਾਂ ਇੰਨੀ ਮਹਾਨ ਹੈ ਕਿ ਜੱਲਦੇ ਹੋਏ ਦੀਵੇ ਦੀ ਤਰ੍ਹਾਂ ਹੈ। ਆਪ ਇੰਨਾ ਹਨੇਰੇ ਵਿਚ ਦਿਨ ਰਾਤ ਸ਼ਰਾਬ ਵਿੱਚ ਡੁੱਬਿਆ ਰਹਿੰਦਾ ਹੈ। ਕਹਿੰਦੇ ਹਨ ਨਾਦਰ ਸ਼ਾਹ ਨੇ ਜਦੋਂ ਦਿੱਲੀ ਵਿਚ ਕਤਲੇਆਮ ਕੀਤਾ ਅਤੇ ਫ਼ਤਹਿ ਕੀਤਾ, ਲੁੱਟਿਆ। ਰਾਤ ਨੂੰ ਨਰਤਕੀਆਂ ਬੁਲਾਈਆਂ, ਨਾਚ ਹੋਇਆ। ਅੱਧੀ ਰਾਤ ਇਹ ਨਾਚ ਸਮਾਪਤ ਹੋਇਆ। ਇਨਾਮੋ ਅਕਰਾਮ ਦੇ ਕੇ ਨਰਤਕੀਆਂ ਨੂੰ ਤੋਰਨ ਲੱਗਾ ਹੈ ਨਾਦਰ ਸ਼ਾਹ, ਜਾਉ। ਨਰਤਕੀਆਂ ਕਹਿਣ ਲੱਗੀਆਂ ਕਿ ਅਸੀਂ ਘੱਟ ਤੋਂ ਘੱਟ ਚਾਰ ਮੀਲ ਤੱਕ ਜਾਣਾ ਹੈ, ਰਾਤ ਹਨੇਰੀ ਹੈ। ਇਸ ਹਨੇਰੇ ਵਿਚ ਪੈਂਡਾ ਕਿਵੇਂ ਤਹਿ ਕਰੀਏ? ਕੁਝ ਮਸ਼ਾਲਾਂ ਦਾ ਇੰਤਜ਼ਾਮ ਕਰ ਦਿਉ। ਪਤਾ ਹੈ ਨਾਦਰ ਸ਼ਾਹ ਕੀ ਕਹਿੰਦਾ ਹੈ? ਜਿਹੜਾ ਤੁਸੀਂ ਚਾਰ ਮੀਲ ਜਾਣਾ ਹੈ, ਰਸਤੇ ਵਿਚ ਪਿੰਡ ਕੋਈ ਹੋਰ ਪੈਂਦਾ ਹੈ? ਰਸਤੇ ਵਿਚ ਚਾਰ ਪਿੰਡ ਪੈਂਦੇ ਹਨ। ਪਤਾ ਹੈ, ਨਾਦਰ ਸ਼ਾਹ ਨੇ ਆਪਣੇ ਸਿਪਾਹੀਆਂ ਨੂੰ ਕੀ ਆਖਿਆ? ਚਾਰੇ ਪਿੰਡਾਂ ਨੂੰ ਅੱਗ ਲਗਾ ਦਿਉ। ਇੰਨੀ ਰੌਸ਼ਨੀ ਹੋ ਜਾਏਗੀ, ਜਾਉ ਤੁਸੀਂ ਆਪਣੇ ਪਿੰਡ। ਚਾਰੇ ਪਿੰਡਾਂ ਨੂੰ ਅੱਗ ਲਗਾ ਦਿੱਤੀ ਗਈ। ਤਾਕਤ ਬਹੁਤ ਜ਼ਿਆਦਾ ਹੈ, ਬੰਦਾ ਬਹੁਤ ਛੋਟਾ ਹੈ। ਛੋਟੇ ਛੋਟੇ ਮਨੁੱਖਾਂ ਨੂੰ ਵੀ ਬਹੁਤ ਵੱਡੀ ਪ੍ਰਭੁੱਤਾ ਮਿਲ ਸਕਦੀ ਹੈ।

ਇਸ ਦਾਇਰੇ ਵਿਚ ਕਈ ਵਾਰੀ ਮੈਂ ਹੈਰਾਨ ਹੁੰਦਾ ਹਾਂ ਕਿ ਸੰਤਾਂ ਦੇ ਵੀ ਮੁਕੱਦਮੇ ਅਦਾਲਤ ਵਿਚ ਮੈਂ ਚਲਦੇ ਵੇਖੇ ਹਨ। ਡੇਰਿਆਂ ਦੇ ਝਗੜੇ, ਜ਼ਮੀਨ ਜਾਇਦਾਦ ਦੇ ਝਗੜੇ। ਇਹਨਾਂ ਸਿਆਪਿਆਂ ਵਿਚ ਪੈਣਾ ਸੀ ਤਾਂ ਗ੍ਰਹਿਸਤੀ ਬਣ ਜਾਂਦੇ। ਇਹ ਤਾਂ ਆਮ ਦੁਨਿਆਵੀ ਗੱਲ ਹੋ ਗਈ। ਬਹੁਤ ਵੱਡਾ ਡੇਰਾ ਮਿਲ ਗਿਆ ਹੈ ਬਹੁਤ ਛੋਟੇ ਮਨੁੱਖ ਨੂੰ। ਧਰਮ ਛੋਟੇ ਮਨੁੱਖ ਕੋਲ ਨਹੀਂ ਹੋ ਸਕਦਾ।

*ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥*

(ਜਪੁ ਜੀ ਸਾਹਿਬ)

ਪ੍ਰਮਾਤਮਾ ਤਾਂ ਮਿਲਦਾ ਹੀ ਉਸ ਦਿਨ ਹੈ, ਜਿਸ ਦਿਨ ਕੋਈ ਆਪਣੇ ਆਪ ਨੂੰ

ਪ੍ਰਮਾਤਮਾ ਵਰਗਾ ਬਣਾ ਲਵੇ। ਮੈਂ ਪੜ੍ਹ ਰਿਹਾ ਸੀ ਇਕ ਮਹਾਂਪੁਰਸ਼ ਦੀ ਜੀਵਨ ਕਥਾ। ਆਖ਼ਿਰੀ ਦਮਾਂ 'ਤੇ ਸੀ ਤੇ ਉਸਦੇ ਚੇਲੇ ਆਲੇ ਦੁਆਲੇ ਬੈਠੇ ਸਨ। ਚੇਲਿਆਂ ਨੇ ਹੱਥ ਜੋੜ ਕੇ ਕਿਹਾ "ਸੰਤ ਜੀ! ਜਗਤ ਤੋਂ ਤੁਸੀਂ ਜਾ ਰਹੇ ਹੋ, ਜਾਂਦਿਆਂ ਜਾਂਦਿਆਂ ਕੋਈ ਸਿਖਸ਼ਾ ਦੇ ਜਾਓ!" ਜਦੋਂ ਸਾਰੇ ਚੇਲਿਆਂ ਨੇ ਬੜੀ ਜੋਦੜੀ ਕੀਤੀ ਤਾਂ ਬੋਲਣ ਲੱਗ ਪਿਆ। ਆਖਿਆ "ਮੇਰੇ ਬੱਚਿਓ! ਮੈਂ ਆਪਣੀ ਜ਼ਿੰਦਗੀ ਵਿਚ ਕਦੀ ਕਿਸੇ ਤੋਂ ਹਾਰਿਆ ਨਹੀਂ।" ਸਾਰੇ ਬੋਲ ਪਏ, "ਜਲਦੀ ਦੱਸੋ, ਜਲਦੀ ਦੱਸੋ।" ਕੌਣ ਹਾਰਨਾ ਚਾਹੁੰਦਾ ਹੈ? ਸਾਰੇ ਜਿੱਤਣਾ ਚਾਹੁੰਦੇ ਹਨ। ਸਾਰੇ ਇਸ ਕਰਕੇ ਬੋਲ ਪਏ ਕਿ ਇਹ ਨਾ ਹੋਵੇ ਆਖ਼ਿਰੀ ਦੱਮ ਨਿਕਲ ਜਾਵੇ ਤੇ ਗੱਲ ਰਹਿ ਜਾਏ। ਉਹ ਕਹਿਣ ਲੱਗਾ, "ਵਿਚੇ ਬੋਲ ਪਏ ਹੋ, ਗੱਲ ਪੂਰੀ ਤਾਂ ਸੁਣੋ। ਮੈਂ ਆਪਣੀ ਜ਼ਿੰਦਗੀ ਵਿਚ ਕਦੀ ਕਿਸੇ ਕੋਲੋਂ ਹਾਰਿਆ ਨਹੀਂ। ਕਿਉਂ? ਮੈਂ ਕਦੀ ਕਿਸੇ ਦੂਜੇ ਨੂੰ ਜਿੱਤਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਸਾਰੀ ਜ਼ਿੰਦਗੀ ਲਾਈ ਰੱਖੀ ਆਪਣੇ ਮਨ ਨੂੰ ਜਿੱਤਣ ਵਿਚ। ਦੂਜਿਆਂ ਨੂੰ ਜਿੱਤਣ ਵਾਸਤੇ ਹਿੰਸਾ ਚਾਹੀਦੀ ਹੈ, ਝੂਠ ਚਾਹੀਦਾ ਹੈ। ਆਪਣੇ ਮਨ ਨੂੰ ਜਿੱਤਣ ਵਾਸਤੇ ਤਾਂ ਦਇਆ ਚਾਹੀਦੀ ਹੈ, ਪ੍ਰੇਮ ਚਾਹੀਦਾ ਹੈ, ਸੰਤੋਖ ਚਾਹੀਦਾ ਹੈ।" ਇਹ ਕਦੀ ਕਦਾਈਂ ਇਸ ਤਰ੍ਹਾਂ ਹੁੰਦਾ ਹੈ। ਸਿੰਘਾਸਣ ਤਾਂ ਬਹੁਤ ਛੋਟਾ ਹੈ ਪਰ ਜਨਕ ਵਰਗਾ ਰਾਜਾ ਤਾਂ ਬਹੁਤ ਵੱਡਾ ਹੈ।

*ਭਗਤ ਵਡਾ ਰਾਜਾ ਜਨਕ ਗੁਰਮੁਖਿ ਮਾਇਆ ਵਿਚ ਉਦਾਸੀ॥*



ਕੋਸ਼ਿਸ਼ ਹੈ ਮਨੁੱਖ ਧਾਰਮਿਕ ਹੋਵੇ। ਵੱਡੇ ਮਨੁੱਖ ਸਿੰਘਾਸਣ 'ਤੇ ਬੈਠਣ, ਉਹਨਾਂ ਨਾਲੋਂ ਸਿੰਘਾਸਣ ਛੋਟਾ ਹੋਵੇ। ਮੈਂ ਅਰਜ਼ ਕਰਾਂ, ਪ੍ਰਮਾਤਮਾ ਬਹੁਤ ਵੱਡਾ ਹੈ ਤੇ ਪ੍ਰਮਾਤਮਾ ਮਿਲਦਾ ਹੀ ਉਸ ਦਿਨ ਹੈ ਜਿਸ ਦਿਨ ਕੋਈ ਬਹੁਤ ਵੱਡਾ ਹੋਵੇ, ਉਸ ਤੋਂ ਪਹਿਲਾਂ ਮਿਲਦਾ ਹੀ ਨਹੀਂ। ਕਬੀਰ ਕਹਿੰਦੇ ਹਨ ਕਿ ਪ੍ਰਮਾਤਮਾ ਦੀ ਤਲਾਸ਼ ਨਾ ਕਰ। ਕੋਸ਼ਿਸ਼ ਕਰ ਆਪਣੇ ਆਪ ਨੂੰ ਪ੍ਰਮਾਤਮਾ ਵਰਗਾ ਬਣਾਉਣ ਦੀ।

*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥*

(ਅੰਗ ੧੩੭੨)

ਜਿਸ ਦਿਨ ਤੂੰ ਪ੍ਰੇਮ ਦੀ ਮੂਰਤੀ ਹੋ ਜਾਏਂਗਾ, ਨਿਰਵੈਰ ਹੋ ਜਾਏਂਗਾ, ਨਿਰਭੈਅ ਹੋ ਜਾਏਂਗਾ, ਸਮਦ੍ਰਿਸ਼ਟ ਹੋ ਜਾਏਂਗਾ, ਉਸ ਦਿਨ ਪ੍ਰਮਾਤਮਾ ਦੀ ਖੋਜ ਨਹੀਂ ਕਰਨੀ ਪਵੇਗੀ, ਪ੍ਰਮਾਤਮਾ ਤੇਰੀ ਖੋਜ ਕਰੇਗਾ।

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥*

(ਅੰਗ ੧੩੬੭)

ਹੁਣ ਤਾਂ ਪ੍ਰਮਾਤਮਾ ਲੱਭ ਰਿਹਾ ਹੈ। ਕਈ ਵਾਰੀ ਅਜਿਹਾ ਹੁੰਦਾ ਹੈ ਕਿ ਮਨੁੱਖ ਬਹੁਤ ਵੱਡਾ ਹੈ, ਘਰ ਬਹੁਤ ਛੋਟਾ ਹੈ। ਮਨੁੱਖ ਬਹੁਤ ਮਹਾਨ ਹੈ, ਧਨ ਸੰਪਦਾ ਬਹੁਤ ਛੋਟੀ ਹੈ।

ਇਸ ਤਰ੍ਹਾਂ ਦੀ ਇਕ ਘਟਨਾ ਘਟੀ ਧੰਨ ਗੁਰੂ ਰਾਮਦਾਸ ਜੀ ਮਹਾਰਾਜ 'ਤੇ। ਉਪਜੀਵਕਾ ਘੁੰਗਣੀਆਂ ਵੇਚਕੇ ਚਲਾਣੀ ਪਈ। ਮਾਂ ਬਾਪ ਦਾ ਸਾਇਆ ਨਹੀਂ। ਮਨੁੱਖ ਮਹਾਨ ਹੈ, ਘਰ ਬਹੁਤ ਛੋਟਾ ਹੈ। ਮਨੁੱਖ ਮਹਾਨ ਹੈ, ਪ੍ਰਭੁੱਤਾ ਹੈ ਹੀ ਨਹੀਂ। ਜਦੋਂ ਬਾਸਰਕੇ ਨਾਨੀ ਨੂੰ ਕਈ ਪ੍ਰਚਾਵਨੀ ਵਾਸਤੇ ਆਏ ਹਨ, ਤਾਂ ਅੱਜ ਇਕ ਬਿਰਧ ਬਾਬਾ ਇਸ ਮਾਸੂਮ ਬੱਚੇ ਨੂੰ ਕਹਿੰਦਾ ਹੈ ਕਿ ਹੱਦ ਹੋ ਗਈ। ਲੋਕੀਂ ਢਾਰਸ ਦਿੰਦੇ ਪਏ ਹਨ ਉਸ ਬੁੱਢੀ ਮਾਂ ਨੂੰ। ਪਿਉ ਤਾਂ ਤੇਰਾ ਮਰਿਆ ਹੈ, ਮਾਂ ਤਾਂ ਤੇਰੀ ਮਰੀ ਹੈ। ਤੈਨੂੰ ਨਹੀਂ ਕੋਈ ਪੁੱਛਦਾ। ਲੋਕੀਂ ਪ੍ਰਚਾਵਣੀ ਤਾਂ ਉੱਥੇ ਪਏ ਕਰਦੇ ਹਨ। ਘੂਰ ਕੇ ਅੱਖਾਂ ਨਾਲ ਦੇਖਦਾ ਹੈ ਇਸ ਬਿਰਧ ਬਾਬੇ ਨੂੰ ਪਰ ਹੱਥ ਜੁੜ ਗਏ ਇਸ ਮਾਸੂਮ ਬੱਚੇ ਦੇ। ਤੁਸੀਂ ਜੋ ਵੀ ਹੋ ਮੈਨੂੰ ਪਤਾ ਨਹੀਂ। ਪਤਾ ਹੈ ਇਹ ਕੌਣ ਸੀ? ਗੁਰਿਆਈ ਗੱਦੀ ਮਿਲਣ ਤੋਂ ਪਹਿਲੇ ਧੰਨ ਗੁਰੂ ਅਮਰਦਾਸ ਜੀ ਦੀ ਮੁਲਾਕਾਤ ਸੀ ਗੁਰੂ ਰਾਮਦਾਸ ਜੀ ਨਾਲ, ਭਾਈ ਜੇਠੇ ਨਾਲ। ਭਾਈ ਜੇਠੇ ਨੂੰ ਬਚਪਨ ਤੋਂ ਜਾਣਿਆ ਹੈ, ਕੁਝ ਦਿੱਸ ਪਿਆ ਹੈ, ਇਕ ਮਹਾਨ ਮਨੁੱਖ ਸੁੰਨੇ ਘਰ ਵਿਚ ਆ ਗਿਆ। ਬਾਬੇ ਫਰੀਦ ਨੇ ਬੜਾ ਸੁੰਦਰ ਇਸ ਸੰਬੰਧ ਵਿਚ ਇਕ ਸਲੋਕ ਉਚਾਰਨ ਕੀਤਾ ਹੈ-

*ਹੰਸ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥*
*ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥*

(ਅੰਗ ੧੩੮੧)



ਉੱਡਦਾ ਉੱਡਦਾ ਹੰਸ ਬਾਜਰੇ ਦੇ ਖੇਤ ਦੇ ਵਿਚ ਆਣ ਬੈਠਾ ਹੈ। ਖੇਤ ਦੇ ਰੱਖਵਾਲਿਆਂ ਨੇ ਸੋਚਿਆ ਕੋਈ ਕਾਂ ਬੈਠਾ ਹੈ, ਕੋਈ ਚਿੜੀ ਬੈਠੀ ਹੈ, ਕੋਈ ਕਬੂਤਰ ਬੈਠਿਆ ਹੈ, ਮਾਰੀਏ, ਉਡਾਈਏ, ਸਾਡਾ ਬਾਜਰਾ ਨਾ ਖਾ ਜਾਏ। ਹੰਸ ਤਾਂ ਬਾਜਰਾ ਖਾਂਦਾ ਹੀ ਨਹੀਂ। ਉੱਡਦਾ ਉੱਡਦਾ ਬੈਠ ਗਿਆ ਸੰਜੋਗ ਨਾਲ। ਇਸ ਭੋਲੀ ਦੁਨੀਆਂ ਨੂੰ ਕੌਣ ਸਮਝਾਏ ਕਿ ਇਹ ਬਾਜਰੇ ਦਾ ਗਾਹਕ ਨਹੀਂ ਹੈ, ਇਹ ਮੋਤੀ ਦਾ ਗਾਹਕ ਹੈ। ਕੌਣ ਦੱਸੇ? ਇਕ ਬਾਦਸ਼ਾਹਾਂ ਦੇ ਮਹਾਨ ਬਾਦਸ਼ਾਹ ਦਾ ਜਨਮ ਯਤੀਮ ਘਰਾਨੇ ਵਿਚ ਹੋ ਗਿਆ ਹੈ। ਇਕ ਸੋਢੀ ਸੁਲਤਾਨ ਘੁੰਗਣੀਆਂ ਪਿਆ ਵੇਚਦਾ ਹੈ। ਇਕ ਮਹਾਨ ਆਤਮਾ, ਆਲਾ ਦੁਆਲਾ ਬਹੁਤ ਛੋਟਾ। ਕਦੀ ਕਦੀ ਇਸ ਤਰ੍ਹਾਂ ਹੁੰਦਾ ਹੈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ, ਏਨੇ ਉੱਚੇ ਹਨ, ਜਿੰਨਾ ਉੱਚਾ ਪ੍ਰਮਾਤਮਾ ਹੈ। ਤਾਂ ਹੀ ਤਾਂ ਰੂਹੇ ਜ਼ਮੀਨ 'ਤੇ ਉਹਨਾਂ ਦੇ ਨਾਮ ਨਾਲ ਅਜਿਹਾ ਤੀਰਥ ਬਣਿਆ ਹੈ ਜੋ ਰੂਹੇ ਜ਼ਮੀਨ 'ਤੇ ਕਿਤੇ ਵੀ ਨਹੀਂ ਹੈ।

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*

(ਅੰਗ ੧੩੬੨)

ਪ੍ਰਮਾਤਮਾ ਦਾ ਮਹਿਲ ਤਾਂ ਉਸ ਦਿਨ ਮਿਲਦਾ ਹੈ ਜਦੋਂ ਕੋਈ ਪ੍ਰਮਾਤਮਾ ਵਰਗਾ ਹੀ

ਵੱਡਾ ਹੋਵੇ। ਜੇ ਅੱਜ ਤੱਕ ਪ੍ਰਮਾਤਮਾ ਮੈਨੂੰ ਨਹੀਂ ਮਿਲਿਆ ਤਾਂ ਮੈਂ ਆਪਣੇ ਆਪ ਨੂੰ ਵੱਡਾ ਨਹੀਂ ਕਰ ਸਕਿਆ। ਵੱਡੇ ਅਸੀਂ ਹੋ ਸਕੀਏ, ਪ੍ਰਮਾਤਮਾ ਨੇ ਵਸੀਲੇ ਬਣਾਏ ਹੋਏ ਹਨ। ਪਤਾ ਨਹੀਂ ਕਿੰਨੇ ਅਵਤਾਰ ਭੇਜੇ ਹਨ। ਇਹ ਉਸਨੇ ਆਪਣੀਆਂ ਬਾਹਾਂ ਦਿੱਤੀਆਂ ਹਨ। ਮੇਰੀ ਬਾਂਹ ਪਕੜੋ ਤੇ ਉੱਪਰੋ ਉੱਠੋ। ਪ੍ਰਮਾਤਮਾ ਨਿਰਭੈਅ ਹੈ ਪਰ ਮਨੁੱਖ ਭੈਅ ਵਿਚ ਜੀਅ ਰਿਹਾ ਹੈ। ਪ੍ਰਮਾਤਮਾ ਨਿਸਚਿੰਤ ਹੈ ਪਰ ਮਨੁੱਖ ਚਿੰਤਾ ਵਿਚ ਜੀਅ ਰਿਹਾ ਹੈ। ਇਹ ਸਮੱਸਿਆ ਹੈ। ਪ੍ਰਮਾਤਮਾ ਆਨੰਦ ਵਿਚ ਹੈ ਪਰ ਇਹ ਦੁੱਖ ਵਿਚ ਜੀਅ ਰਿਹਾ ਹੈ। ਤਾਂ ਇਸ ਦੁੱਖ ਦੀ ਨਿਵਿਰਤੀ ਕਿਸ ਤਰ੍ਹਾਂ ਹੋਵੇ? ਇਹ ਅੱਜ ਦੇ ਹੁਕਮਨਾਮੇ ਵਿਚ ਜੋ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਖ਼ਸ਼ਿਸ਼ ਕੀਤੀ ਹੈ, ਅੱਖਰੀ ਅਰਥ ਆਪ ਸਰਵਨ ਕਰੋ।

ਸੋਰਠਿ ਮਹਲਾ ੫॥

*ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ॥*

ਜਿਸ ਦਿਨ ਦੇ ਪ੍ਰਭੂ ਦੀ ਸ਼ਰਣ ਵਿਚ ਗਏ। ਪ੍ਰਭੂ ਦੀ ਸ਼ਰਣ ਵਿਚ ਜਾਣਾ ਕੀ ਹੈ? ਹੋ ਸਕਦਾ ਹੈ ਜਿਹੜਾ ਗੁਰਦੁਆਰੇ ਆਇਆ ਹੋਵੇ, ਗੁਰੂ ਕੋਲ ਨਾ ਆਇਆ ਹੋਵੇ। ਮੈਂ ਹਮੇਸ਼ਾਂ ਅਰਜ਼ ਕਰਦਾ ਹੁੰਦਾ ਹਾਂ ਕਿ ਗੁਰਦੁਆਰੇ ਆ ਗਏ, ਹਾਜ਼ਰੀ ਲੱਗ ਗਈ, ਸੁਰਤ ਸ਼ਬਦ ਨਾਲ ਜੁੜ ਗਈ, ਗੁਰੂ ਦੀ ਹਜ਼ੂਰੀ ਵਿਚ ਚਲੇ ਗਏ। ਹਾਜ਼ਰੀ ਤਾਂ ਲੱਖਾਂ ਭਰ ਲੈਂਦੇ ਹਨ ਪਰ ਹਜ਼ੂਰੀ ਵਿਚ ਕੋਈ ਲੱਖਾਂ 'ਚੋਂ ਇਕ ਅੱਧ ਜਾਂਦਾ ਹੈ। ਸੁਰਤ ਸ਼ਬਦ ਨਾਲ ਨਹੀਂ ਜੁੜੀ, ਹਜ਼ੂਰੀ ਤਾਂ ਨਸੀਬ ਨਹੀਂ ਹੋਈ, ਹਾਜ਼ਰੀ ਲਾ ਕੇ ਚਲੇ ਗਏ। ਜਿਸ ਦਿਨ ਕੋਈ ਹਜ਼ੂਰੀ ਵਿਚ ਚਲਾ ਜਾਂਦਾ ਹੈ ਤਾਂ ਸ਼ਰਣ ਵਿਚ ਚਲਾ ਜਾਂਦਾ ਹੈ। ਇਕ ਬਾਣੀ ਪੜ੍ਹਨੀ ਹੈ, ਇਕ ਬਾਣੀ ਜੱਪਣੀ ਹੈ। ਪੜ੍ਹਨ ਵਾਸਤੇ ਧਿਆਨ ਬਾਹਰ ਕਰਨਾ ਪਏਗਾ ਤੇ ਪੜ੍ਹਨੀ ਇਸ ਵਾਸਤੇ ਹੈ ਕਿ ਕੰਠ ਹੋ ਜਾਏ। ਪੜ੍ਹਨੀ ਇਸ ਵਾਸਤੇ ਹੈ ਕਿ ਅਰਥ ਬੋਧ ਸਮਝ ਆ ਜਾਏ। ਪੜ੍ਹਨੀ ਇਸ ਵਾਸਤੇ ਹੈ ਕਿ ਕਿਹੜੀ ਪਾਤਿਸ਼ਾਹੀ ਦੀ ਬਾਣੀ ਹੈ, ਮਹਲਾ ੧, ੨, ੩, ੪, ੫। ਜੱਪਣੀ ਇਸ ਵਾਸਤੇ ਹੈ ਕਿ ਬਾਣੀ ਦਾ ਰੂਪ ਹੋ ਜਾਈਏ।

*ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ॥*

(ਅੰਗ ੬੧੧)

*ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥*

(ਅੰਗ ੧੯੨)

ਪੜ੍ਹਨਾ ਸੇਵਾ ਹੈ, ਸਿਮਰਨ ਨਹੀਂ ਹੈ। ਜੇਕਰ ਵਾਜੇ 'ਤੇ ਪੋਥੀ ਰੱਖਕੇ ਕੀਰਤਨ ਹੋ ਰਿਹਾ ਹੈ, ਇਹ ਵੀ ਬਾਣੀ ਪੜ੍ਹਨਾ ਹੋ ਰਿਹਾ ਹੈ, ਜੱਪਣਾ ਨਹੀਂ ਹੋ ਰਿਹਾ। ਜੱਪਣ ਤੇ ਪੜ੍ਹਨ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ।

*ਸੁਣਿਐ ਸਤੁ ਸੰਤੋਖੁ ਗਿਆਨੁ॥* (ਜਪੁਜੀ ਸਾਹਿਬ)

ਇਹ ਪੜ੍ਹਿਆ ਹੈ ਤਾਂ ਇੰਨੀ ਸਮਝ ਆ ਗਈ ਕਿ ਜੇਕਰ ਕੋਈ ਸੁਣੇ ਤਾਂ ਸੰਤੋਖੀ ਹੋ ਸਕਦਾ ਹੈ, ਗਿਆਨੀ ਹੋ ਸਕਦਾ ਹੈ, ਦਾਨੀ ਹੋ ਸਕਦਾ ਹੈ, ਜੇਕਰ ਕੋਈ ਜੱਪੇਗਾ ਤਾਂ ਜੱਪਦਿਆਂ ਸੰਤੋਖੀ ਹੋਵੇਗਾ। ਜੱਪਣ ਵਾਸਤੇ ਧਿਆਨ ਅੰਤਰਮੁਖੀ ਕਰਨਾ ਪਵੇਗਾ, ਸੁਣਨਾ ਪਵੇਗਾ। ਸੁਣਨ ਵਾਸਤੇ ਧਿਆਨ ਅੰਦਰ ਚਾਹੀਦਾ ਹੈ, ਪੜ੍ਹਨ ਵਾਸਤੇ ਧਿਆਨ ਬਾਹਰ ਚਾਹੀਦਾ ਹੈ। ਜੱਪਣਾ ਤਾਂ ਹੋ ਸਕਦਾ ਹੈ ਜੇ ਬਾਣੀ ਕੰਠ ਹੋਵੇ। ਜੇਕਰ ਬਾਣੀ ਕੰਠ ਨਹੀਂ ਤਾਂ ਜੱਪਣਾ ਨਹੀਂ ਹੋ ਸਕਦਾ। ਫਿਰ ਮਸਲਾ ਖੜ੍ਹਾ ਹੋ ਜਾਏਗਾ ਕਿ ਅਨਪੜ੍ਹ ਬੰਦਾ ਕੀ ਕਰੇ? ਬਾਣੀ ਕੰਠ ਨਹੀਂ। ਜਿਹੜੇ ਪੜ੍ਹੇ ਲਿਖੇ ਹੁੰਦੇ ਹਨ, ਬਨਾਰਸ ਵਿਚ ਉਹਨਾਂ ਬ੍ਰਾਹਮਣਾਂ ਨੂੰ ਬਾਕਾਇਦਾ ਡਿਗਰੀਆਂ ਮਿਲਦੀਆਂ ਹਨ—ਚਤੁਰਵੇਦੀ, ਤ੍ਰਿਵੇਦੀ, ਦੁਵੇਦੀ, ਖੱਟਸ਼ਾਸਤ੍ਰੀ, ਸ਼੍ਰੀ ਇਕ ਸੌ ਅੱਠ, ਇਹ ਉਹਨਾਂ ਨੂੰ ਡਿਗਰੀਆਂ ਮਿਲਦੀਆਂ ਹਨ। ਇਹ ਤਾਂ ਬੜੇ ਪੜ੍ਹੇ ਲਿਖੇ ਹਨ ਤੇ ਜਿਹੜਾ ਬ੍ਰਾਹਮਣ ਪੜ੍ਹਿਆ ਲਿਖਿਆ ਨਾ ਹੋਵੇ, ਉਸਨੂੰ ਕਹਿੰਦੇ ਹਨ ਓਮੀ। ਇਹ ਬੱਸ ਓਮ ਓਮ ਜੱਪ ਸਕਦਾ ਹੈ, ਬਾਕੀ ਕੁਝ ਨਹੀਂ। ਨਾ ਵੇਦ ਪੜ੍ਹ ਸਕਦਾ ਹੈ, ਨਾ ਗੀਤਾ ਪੜ੍ਹ ਸਕਦਾ ਹੈ, ਨਾ ਕੁਰਾਨ ਪੜ੍ਹ ਸਕਦਾ ਹੈ, ਨਾ ਸ਼ਾਸਤਰ ਪੜ੍ਹ ਸਕਦਾ ਹੈ, ਨਾ ਉਪਨਿਸ਼ਦ ਪੜ੍ਹ ਸਕਦਾ ਹੈ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜੇ ਪੜ੍ਹ ਲਿਖ ਕੇ ਗੁਨਹਾਗਾਰ ਹੈ। ਪੜ੍ਹਾਈ ਵਿਚ ਤਾਂ ਧਿਆਨ ਬਾਹਰ ਕਰਨਾ ਪਵੇਗਾ, ਗੁਨਾਹਾਂ ਤੋਂ ਬੱਚ ਨਹੀਂ ਸਕਦਾ। ਧਿਆਨ ਤਾਂ ਬਾਹਰ ਹੈ। ਬਾਹਰ ਸਭ ਕੁਝ ਮੈਲਾ ਹੈ, ਧਿਆਨ ਮੈਲਾ ਹੋਵੇਗਾ। ਛੋਟੇ ਛੋਟੇ ਗੁਨਾਹ ਹੀ ਅਨਪੜ੍ਹ ਬੰਦਿਆਂ ਤੋਂ ਹੁੰਦੇ ਹਨ, ਵੱਡੇ ਗੁਨਾਹ ਉਹ ਕਰ ਹੀ ਨਹੀਂ ਸਕਦਾ। ਇਕ ਵੱਡਾ ਮਨੁੱਖ ਗੁਨਾਹਗਾਰ ਹੈ। ਕਿਤੇ ਇਕ ਦੋ ਬੰਦਿਆਂ ਦਾ ਕਤਲ ਕਰੇਗਾ, ਇਕ ਛੋਟਾ ਮਨੁੱਖ ਪੜ੍ਹਿਆ ਲਿਖਿਆ ਹੈ। ਉਸ ਨੇ ਐਟਮ ਬੰਬ ਬਣਾਇਆ ਹੈ। ਇਹ ਹੀਰੋਸ਼ੀਮਾ 'ਤੇ ਗਿਰਾਇਆ ਹੈ, ਡੇਢ ਲੱਖ ਬੰਦੇ ਇਕ ਮਿੰਟ ਵਿਚ ਖ਼ਤਮ ਹੋ ਗਏ ਸਨ। ਜੇਕਰ ਅਨਪੜ੍ਹ ਹੈ, ਵਾਹਿਗੁਰੂ ਤਾਂ ਕਹਿ ਸਕਦਾ ਹੈ। ਤੇਰੀ ਜ਼ਬਾਨ ਵਾਹਿਗੁਰੂ ਆਖੇ ਤੇ ਤੇਰਾ ਮਨ ਸੁਣੇ, ਇਕ ਦਫ਼ਾ ਵਾਹਿਗੁਰੂ ਆਖਦਿਆਂ ਹੀ ਗੱਲ ਬਣ ਜਾਏਗੀ।

*ਇਕ ਚਿਤਿ ਇਕ ਮਨਿ ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ॥*

(ਅੰਗ ੮੪੫)

*ਪੜਿਆ ਹੋਵੈ ਗੁਨਾਹਗਾਰੁ ਤਾਂ ਓਮੀ ਸਾਧੁ ਨਾ ਮਾਰੀਐ॥*

(ਅੰਗ ੪੬੯)

ਓਹ ਪੁਰਖਾ ! ਤੂੰ ਨਹੀਂ ਬਾਣੀ ਪੜ੍ਹ ਸਕਦਾ, ਤੂੰ ਭਾਈ ਗੁਰਦਾਸ ਨੂੰ ਨਹੀਂ ਪੜ੍ਹ ਸਕਦਾ, ਵਾਹਿਗੁਰੂ ਵਾਹਿਗੁਰੂ ਤਾਂ ਜੱਪ ਸਕਦਾ ਹੈਂ। ਸ਼ਰਣ ਵਿਚ ਕੌਣ ਚਲਾ ਗਿਆ? ਜਿਸਦੀ ਸੁਰਤ ਸ਼ਬਦ ਵਿਚ ਜੁੜ ਗਈ। ਜਿਹੜਾ ਸ਼ਰਣ ਵਿਚ ਗਿਆ ਹੈ, ਉਸਦੇ ਸਾਰੇ ਭੈਅ ਦੂਰ ਹੋ ਗਏ। ਸਾਰੇ ਦੁੱਖ ਉਸਦੇ ਸਮਾਪਤ ਹੋ ਗਏ। ਪਰਮ ਸੁੱਖ ਦੀ ਉਸਨੂੰ ਪ੍ਰਾਪਤੀ ਹੋ ਗਈ।

*ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ॥੧॥*

ਪੂਰੇ ਸਤਿਗੁਰੂ ਦੇ ਵਿਚ ਜਦੋਂ ਧਿਆਨ ਜੋੜਿਆ, ਉਸ ਤੋਂ ਜਦੋਂ ਪ੍ਰੇਰਨਾ ਲਈ, ਉਹ ਦਇਆ ਦਾ ਸੋਮਾ ਜੋ ਪਰੀਪੂਰਨ ਪ੍ਰਮਾਤਮਾ ਹੈ, ਉਸਦਾ ਚਿੰਤਨ ਕੀਤਾ ਤਾਂ ਇਹ ਅਵਸਥਾ ਬਣ ਗਈ। ਸਾਰੇ ਭੈਅ ਮਿੱਟ ਗਏ ਤੇ ਸਾਰੇ ਸੁੱਖਾਂ ਦੀ ਪ੍ਰਾਪਤੀ ਹੋ ਗਈ।

*ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ॥*

ਹੇ ਪ੍ਰਭੂ ! ਸਮਝ ਆ ਗਈ ਹੈ, ਤੂੰ ਹੀ ਕੇਵਲ ਅਤੇ ਇੱਕੋ ਸਾਰੇ ਜਗਤ ਦਾ ਦਾਤਾ ਹੈਂ, ਮੇਰਾ ਦਾਤਾ ਹੈਂ। ਜੋ ਕੁਝ ਵੀ ਮੈਨੂੰ ਮਿਲ ਰਿਹਾ ਹੈ, ਮੈਂ ਇਸਦਾ ਕੋਈ ਮੁੱਲ ਨਹੀ ਚੁਕਾ ਰਿਹਾ, ਤੂੰ ਦਾਨ ਵਿਚ ਦੇ ਰਿਹਾ ਹੈਂ। ਜੀਵਨ ਦਾਨ ਵਿਚ ਮਿਲਿਆ ਹੈ, ਮਨ ਦਾਨ ਵਿਚ ਮਿਲਿਆ ਹੈ, ਬੁੱਧੀ ਦਾਨ ਵਿਚ ਮਿਲੀ ਹੈ, ਜ਼ਬਾਨ ਦਾਨ ਵਿਚ ਮਿਲੀ ਹੈ, ਹੱਥ ਦਾਨ ਵਿਚ ਮਿਲੇ ਹਨ, ਪੈਰ ਦਾਨ ਵਿਚ ਮਿਲੇ ਹਨ, ਹਵਾ ਦਾਨ ਵਿਚ ਮਿਲੀ ਹੈ, ਸੂਰਜ ਦੀ ਰੌਸ਼ਨੀ ਦਾਨ ਦੇ ਵਿਚ ਮਿਲੀ ਹੈ।

*ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥*

(ਕੀਰਤਨ ਸੋਹਿਲਾ)

ਬੜਾ ਤੇਰਾ ਦਾਨ ਹੈ।



*ਵਡਾ ਦਾਤਾ ਤਿਲੁ ਨ ਤਮਾਇ॥*

(ਜਪੁਜੀ ਸਾਹਿਬ)

ਇੰਨਾ ਦਾਨ ਪਰ ਤਿਲ ਜਿੰਨੀ ਮੰਗ ਨਹੀਂ ਰੱਖਦਾ। ਜਿਸਦੇ ਵਿਚ ਮੰਗ ਹੋਵੇ, ਵਪਾਰ ਹੋ ਜਾਂਦਾ ਹੈ। ਉਹ ਤਾਂ ਦਿੰਦਾ ਹੈ, ਲੈਣ ਦੀ ਤਿੱਲ ਮਾਤਰ ਵੀ ਇੱਛਾ ਨਹੀਂ ਰੱਖਦਾ। ਕਹਿੰਦੇ ਹਨ ਮਨੁੱਖ ਜੋ ਆਪਣੀ ਮਿਹਨਤ ਨਾਲ ਕਮਾਉਂਦਾ ਹੈ ਤੇ ਆਪਣੀ ਮਿਹਨਤ ਸਰੀਰ ਨਾਲ, ਮਨ ਨਾਲ ਕਰੇਗਾ, ਇਹ ਵੀ ਪ੍ਰਮਾਤਮਾ ਦਾ ਦਿੱਤਾ ਹੋਇਆ ਦਾਨ ਹੈ। ਉਸਦੀ ਕਦਰ ਕਰਦਾ ਹੈ। ਤਨ ਮਿਲਿਆ ਦਾਨ ਵਿਚ, ਮਨ ਮਿਲਿਆ ਦਾਨ ਵਿਚ, ਇਸਦੀ ਕਦਰ ਹੀ ਨਹੀਂ ਕਰਦਾ। ਸਾਹਿਬ ਕਹਿੰਦੇ ਹਨ ਕਿ ਹੇ ਪ੍ਰਭੂ! ਤੂੰ ਮੇਰਾ ਮਾਲਕ ਹੈਂ।

*ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ॥ ਰਹਾਉ॥*

ਹੇ ਪ੍ਰਭੂ! ਦੀਨਾਂ ਉੱਤੇ ਦਇਆ ਕਰਨ ਵਾਲੇ! ਹਰ ਸਮੇਂ ਦਇਆ ਦੇ ਸੋਮੇ! ਰਹਿਮਤ ਕਰ, ਬਖ਼ਸ਼ਿਸ਼ ਕਰ, ਤੇਰੇ ਗੁਣ ਗਾਵਾਂ, ਪਰ ਰੰਗ ਵਿਚ, ਰੱਸ ਦੇ ਵਿਚ। ਸੁਰਤ ਜੁੜ ਜਾਏ, ਤਾਂ ਰੱਸ ਬਣ ਜਾਂਦਾ ਹੈ, ਨਾ ਜੁੜੇ ਤਾਂ ਨਹੀਂ ਬਣਦਾ। ਇੰਝ ਹੈ ਜਿਵੇਂ ਸ਼ਰਬਤ ਦਾ ਗਿਲਾਸ ਮੇਰੇ ਮੂੰਹ ਵਿਚ ਪਏ ਤਾਂ ਰੱਸ ਬਣੇਗਾ, ਮੇਰੇ ਹੱਥ ਵਿਚ ਹੈ ਤਾਂ ਰੱਸ ਨਹੀਂ। ਸ਼ਬਦ ਨਾਲ, ਗੁਣਾਂ ਨਾਲ ਮੇਰਾ ਹਿਰਦਾ ਜੁੜ ਗਿਆ ਹੈ ਤਾਂ ਰੱਸ ਤਾਂ ਬਣ ਜਾਏਗਾ, ਪਰ ਗੁਣਾਂ ਨੂੰ ਮੈਂ ਗਾਇਨ ਕਰ ਰਿਹਾ ਹਾਂ। ਜੇ ਸੁਰਤ ਮੇਰੀ ਨਹੀਂ ਤਾਂ ਕੋਈ ਰੱਸ ਨਹੀਂ।

*ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ॥*

ਉਹ ਜੋ ਨਾਮ ਦਾ ਖ਼ਜ਼ਾਨਾ ਹੈ, ਸਤਿਗੁਰੂ ਨੇ ਰਹਿਮਤ ਕਰਕੇ ਉਸਦੇ ਵਿਚ ਦ੍ਰਿੜ੍ਹਤਾ ਕਰਾ ਦਿੱਤੀ ਹੈ, ਸੁਰਤ ਜੁੜ ਗਈ ਹੈ। ਇਸਦੇ ਨਾਲ ਸਾਰੀ ਚਿੰਤਾ ਨਾਸ਼ ਹੋ ਗਈ ਹੈ। ਚਿੰਤਾ ਹੈ। ਕਿਹੜੀ ਗੱਲ ਦੀ? ਘੱਟ ਤੋਂ ਘੱਟ ਮੇਰੇ ਨਾਲ ਅਜਿਹਾ ਨਹੀਂ ਹੋਣਾ ਚਾਹੀਦਾ, ਪਰ ਅੰਦਰ ਚਿੰਤਾ ਹੈ ਕਿਤੇ ਹੋ ਨਾ ਜਾਏ। ਦੂਸਰਾ ਅਜਿਹਾ ਹੋਣਾ ਚਾਹੀਦਾ ਹੈ ਮੈਂ ਚਾਹੁੰਦਾ ਹਾਂ, ਪਰ ਅੰਦਰ ਚਿੰਤਾ ਹੈ ਮਤਾਂ ਨਾ ਹੋਵੇ। ਸਤਿਗੁਰੂ ਦੀ ਬਾਣੀ ਇਹੀ ਕਹਿੰਦੀ ਹੈ ਕਿ ਜੋ ਹੁੰਦਾ ਹੈ, ਉਹ ਹੁੰਦਾ ਹੈ। ਜੋ ਨਹੀਂ ਹੁੰਦਾ, ਉਹ ਨਹੀਂ ਹੁੰਦਾ। ਨਾਮ ਵਿਚ ਜਿਸਦੀ ਦ੍ਰਿੜ੍ਹਤਾ ਹੁੰਦੀ ਹੈ, ਉਹ ਇਸ ਗੱਲ ਨੂੰ ਸਮਝ ਲੈਂਦਾ ਹੈ। ਹਰ ਸਮੇਂ ਆਨੰਦ ਵਿਚ, ਕੋਈ ਚਿੰਤਾ ਨਹੀਂ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਉਸ ਸਲੋਕ ਨੂੰ ਵੀ ਨਹੀਂ ਸਮਝਿਆ-

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*

(ਅੰਗ ੧੪੨੯)

ਜੇਕਰ ਅਨਹੋਣੀ ਹੁੰਦੀ ਹੋਵੇ ਤਾਂ ਚਿੰਤਾ ਕਰੋ। ਅਨਹੋਣੀ ਤਾਂ ਹੁੰਦੀ ਨਹੀਂ, ਸਤਿਗੁਰੂ ਇਹ ਕਹਿ ਰਹੇ ਹਨ। ਕਿਧਰੇ ਦੱਮ ਟੁੱਟਣ ਲੱਗੇ ਤਾਂ ਇਹ ਕਹਿੰਦਾ ਹੈ ਅਨਹੋਣੀ ਹੋ ਗਈ। ਅਨਹੋਣੀ ਥੋੜੀ ਹੈ। ਆਉਣਾ ਜਾਣਾ ਤਾਂ ਉਸਦਾ ਹੁਕਮ ਹੈ। ਹੋਣੀ ਹੁੰਦੀ ਹੈ, ਅਨਹੋਣੀ ਤਾਂ ਹੁੰਦੀ ਨਹੀਂ।



*ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ॥ ੨॥*

ਪ੍ਰਭੂ ਨੇ ਕ੍ਰਿਪਾ ਕਰਕੇ ਆਪਣਾ ਬਣਾ ਲਿਆ। ਉਹ ਅਬਿਨਾਸੀ ਹਿਰਦੇ ਵਿਚ ਵੱਸ ਗਿਆ। ਸਾਰੀਆਂ ਚਿੰਤਾਵਾਂ ਦਾ ਅੰਤ ਹੋ ਗਿਆ ਹੈ।

*ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ॥*

ਜਿਨ੍ਹਾਂ ਨੂੰ ਸਤਿਗੁਰੂ ਆਪਣਾ ਬਣਾ ਕੇ ਰਖਸ਼ਾ ਕਰਦਾ ਹੈ, ਰੱਖਵਾਲਾ ਬਣਦਾ ਹੈ, ਉਹਨਾਂ ਨੂੰ ਰੱਬੀ ਜੱਸ ਗਾਇਨ ਕਰਨ ਵਿਚ ਕੋਈ ਵਿਘਨ ਨਹੀਂ ਪੈਂਦਾ। ਜੱਪਦੇ ਰਹਿੰਦੇ ਹਨ, ਆਨੰਦ ਮਾਣਦੇ ਰਹਿੰਦੇ ਹਨ।

*ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ॥ ੩॥*

ਸਾਡੇ ਦੇਸ਼ ਵਿਚ ਧਰਮ ਦੀ ਪ੍ਰਾਪਤੀ ਦੀ ਕਮਲ ਨਾਲ ਤਸ਼ਬੀਹ ਦਿੱਤੀ ਗਈ ਹੈ। ਕਮਲ ਧਰਮ ਦਾ ਪ੍ਰਤੀਕ ਹੈ। ਪੈਦਾ ਤਾਂ ਚਿੱਕੜ ਵਿੱਚ ਹੁੰਦਾ ਹੈ, ਪਰ ਚਿੱਕੜ ਤੇ ਜਲ ਦੋਹਾਂ ਤੋਂ ਉੱਚਾ ਉੱਠ ਜਾਂਦਾ ਹੈ। ਡੁੱਬਦਾ ਨਹੀਂ। ਮਨੁੱਖ ਦਾ ਜਨਮ ਤਾਂ ਕਾਮ ਤੋਂ ਹੈ, ਚਿੱਕੜ ਤੋਂ ਹੈ। ਜੇਕਰ ਰਾਮ ਹੋ ਗਿਆ ਤਾਂ ਕਮਲ ਵਰਗਾ। ਜਨਮ ਕਾਮ ਤੋਂ ਹੋਇਆ ਹੈ ਤੇ ਜੀਵਨ ਵੀ ਕਾਮ ਵਿਚ, ਮਰਨ ਲੱਗਿਆਂ ਵੀ ਕਾਮ ਵਿਚ, ਇਹ ਤਾਂ ਚਿੱਕੜ ਵਿਚ ਜੰਮਿਆ ਤੇ ਚਿੱਕੜ ਵਿਚ ਹੀ ਫੱਸਿਆ ਰਹਿ ਜਾਏਗਾ। ਪ੍ਰਮਾਤਮਾ ਦੇ ਗੁਣ ਕਮਲ ਵਰਗੇ ਹਨ, ਨਿਰਲੇਪ ਹਨ। ਪ੍ਰਭੂ

ਨਿਰਲੇਪ ਹੈ, ਪ੍ਰਭੂ ਦੇ ਚਰਨ ਕਮਲ ਹਿਰਦੇ ਵਿਚ ਵੱਸ ਗਏ, ਉਸ ਦੇ ਗੁਣ ਹਿਰਦੇ ਵਿਚ ਵੱਸ ਗਏ, ਜੋ ਕਮਲ ਵਰਗੇ ਹਨ। ਇਸ ਤਰ੍ਹਾਂ ਸਤਿਗੁਰੂ ਰੱਖਵਾਲਾ ਹੋਇਆ ਹੈ। ਹਰ ਪ੍ਰਕਾਰ ਰੱਖਿਆ ਕੀਤੀ ਹੈ।

*ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ॥*

ਇੱਥੇ ਪ੍ਰੇਰਨਾ ਦਿੰਦੇ ਹਨ, ਹੇ ਗੁਰਮੁਖ! ਤੂੰ ਸੇਵਾ ਕਰ, ਪ੍ਰਭੂ ਦੀ ਸੇਵਾ ਕਰ। ਤੇ

*ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥*

(ਅੰਗ ੩੦੦)

ਸੇਵਾ ਕੀ ਕਰਨੀ ਹੈ? ਜੱਪਣਾ ਹੈ ਨਾਮ। ਇੱਥੇ ਸੇਵਾ ਦੇ ਅਰਥ ਸਿਮਰਨ ਹਨ। ਪ੍ਰਮਾਤਮਾ ਦੀ ਕੀ ਸੇਵਾ ਕਰੋਗੇ? ਉਸਨੂੰ ਪਾਣੀ ਪਿਲਾਉਗੇ ਜਿਸਨੇ ਸੱਤ ਸਮੁੰਦਰ ਬਣਾਏ ਹਨ। ਉਸਨੂੰ ਧਨ ਦਿਉਗੇ, ਜਿਸਨੇ ਸੋਨਾ ਪਹਾੜਾਂ ਵਿਚ ਪੈਦਾ ਕਰ ਦਿੱਤਾ ਹੈ। ਉਸਨੂੰ ਕੀ ਦਿਉਗੇ? ਜੋ ਕੁਝ ਅਰਪਣ ਕਰੋਗੇ, ਉਸਦਾ ਦਿੱਤਾ ਹੀ ਉਸਦੇ ਅੱਗੇ ਅਰਪਣ ਕਰੋਗੇ। ਉਸਦਾ ਸਿਮਰਨ ਕਰੋ, ਜਿਸਨੇ ਮਨ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਕਰ ਦਿੱਤੀਆਂ ਹਨ।

*ਨਾਨਕ ਦਾਸ ਤਾ ਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ॥ ੪॥*



ਜਿਸਨੇ ਇਸ ਤਰ੍ਹਾਂ ਪੂਰੀ ਲੱਜਾ ਰੱਖੀ ਹੈ, ਮੈਂ ਉਸ ਪਰੀਪੂਰਨ ਪ੍ਰਮਾਤਮਾ ਤੋਂ ਸੱਦਕੇ ਜਾਂਦਾ ਹਾਂ, ਬਲਿਹਾਰਨੇ ਜਾਂਦਾ ਹਾਂ। ਸਾਹਿਬ ਰਹਿਮਤ ਕਰਨ। ਸਾਰੇ ਦੁੱਖ ਮਿੱਟਣ ਤੇ ਪਰਮ ਆਨੰਦ ਦੀ ਪ੍ਰਾਪਤੀ ਹੋਵੇ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ

ਧਨਾਸਰੀ ਮਹਲਾ ੪॥

*ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥*
*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥*
*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥*
*ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖ ਨਿਰੰਜਨਾ॥ਰਹਾਉ॥*
*ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ॥*
*ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ॥੨॥੬॥੧੨॥*

(ਅੰਗ ੬੬੯)



ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀਉ। ਮਹਾਨ ਵਾਕ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਹੈ, ਜਿਸ ਵਿਚ ਕਿਹਾ ਹੈ ਕਿ ਧਰਮ ਦਾ ਸਿਧਾਂਤ ਇਕ ਨੁਕਤਾ ਹੈ। ਧਰਮ ਦੀ ਬੁਨਿਆਦੀ ਗੱਲ ਇਸ ਵਿਚ ਵਰਣਨ ਕਰ ਦਿੱਤੀ ਹੈ। ਸਮੱਸਿਆ ਕੀ ਹੈ? ਮਨੁੱਖ ਦੁੱਖੀ ਹੈ। ਉਪਾਧ ਵਿਚ ਹੈ, ਬਿਆਧ ਵਿਚ ਹੈ। ਸਮਾਧਾਨ ਕੀ ਹੈ? ਜੱਪ।

*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥*

ਬੁਨਿਆਦੀ ਗੱਲ ਹੈ। ਜਿਵੇਂ ਜਿਵੇਂ ਜਾਗ੍ਰਿਤੀ ਵੱਧਦੀ ਹੈ, ਵੈਸੇ ਵੈਸੇ ਦੁੱਖ ਵੱਧਦਾ ਹੈ। ਜੈਸੇ-

*ਕਈ ਜਨਮ ਸੈਲ ਗਿਰਿ ਕਰਿਆ॥*

(ਅੰਗ ੧੭੬)

ਬਹੁਤ ਲੰਮੇ ਸਮੇਂ ਤੱਕ ਅਸੀਂ ਪੱਥਰ ਵੀ ਰਹੇ। ਸਮਾਂ ਪਾ ਕੇ ਹਜ਼ਾਰਾਂ ਲੱਖਾਂ ਸਾਲਾਂ ਦੀ ਯਾਤਰਾ ਤੋਂ ਬਾਅਦ ਪੱਥਰ ਮਿੱਟੀ ਬਣੇ। ਹਜ਼ਾਰਾਂ ਲੱਖਾਂ ਸਾਲਾਂ ਦੀ ਯਾਤਰਾ ਤੋਂ ਬਾਅਦ ਮਿੱਟੀ ਬਨਸਪਤੀ ਬਣੀ। ਫਿਰ ਇਸ ਤਰ੍ਹਾਂ ਹੀ ਲੱਖਾਂ ਸਾਲਾਂ ਦੀ ਯਾਤਰਾਂ ਤੋਂ ਬਾਅਦ ਇਹ ਬਨਸਪਤੀ ਕੀੜੇ, ਮਕੌੜੇ, ਪਸ਼ੂ, ਪੰਛੀ, ਬਣੇ। ਚੱਲਦਾ ਫਿਰਦਾ ਜੀਵਨ ਬਣਿਆ। ਫਿਰ

ਇਸ ਪਸ਼ੂ ਜਗਤ ਨੂੰ ਲੱਖਾਂ ਸਾਲ ਲੱਗ ਗਏ ਮਨੁੱਖ ਹੋਣ ਵਿਚ। ਮੂਲ ਪੱਥਰ ਹੈ। ਕਹਿੰਦੇ ਹਨ ਜ਼ਮੀਨ ਸੂਰਜ ਦਾ ਹਿੱਸਾ ਹੈ, ਅਰਬਾਂ ਖਰਬਾਂ ਸੂਰਜ ਜੋ ਪ੍ਰਮਾਤਮਾ ਤੋਂ ਬਣੇ ਤੇ ਇਕ ਇਕ ਸੂਰਜ ਦੇ ਕਈ ਕਈ ਟੁੱਕੜੇ। ਉਹਨਾਂ ਟੁੱਕੜਿਆਂ ਵਿਚੋਂ ਇਕ ਧਰਤੀ ਟੁੱਕੜਾ ਹੈ। ਅੱਗ ਦਾ ਹੀ ਗੋਲਾ ਸੀ। ਸਹਿਜੇ ਸਹਿਜੇ ਠੰਢੀ ਹੋਈ ਤੇ ਪੱਥਰ ਬਣੀ। ਇਹੀ ਪੱਥਰ ਸਮਾਂ ਪਾ ਕੇ ਮਿੱਟੀ ਬਣੇ।

ਪੱਥਰ ਯਾਤਰਾ ਵਿਚ ਹੈ। ਮਿੱਟੀ ਹੋਵੇਗੀ, ਮਿੱਟੀ ਹੋਣਾ ਇਸਦੀ ਮੰਜ਼ਿਲ ਹੈ। ਮਿੱਟੀ ਯਾਤਰਾ ਵਿਚ ਹੈ। ਮਿੱਟੀ ਦਾ ਬਨਸਪਤੀ ਹੋਣਾ ਆਪਣੇ ਘਰ ਤੱਕ ਪਹੁੰਚਣਾ ਹੈ। ਬਨਸਪਤੀ ਵੀ ਯਾਤਰਾ ਵਿਚ ਹੈ। ਇਸ ਬਨਸਪਤੀ ਦਾ ਪਸ਼ੂ ਹੋ ਜਾਣਾ, ਪੰਛੀ ਹੋ ਜਾਣਾ, ਕੀੜੇ ਮਕੌੜੇ ਹੋ ਜਾਣਾ ਆਪਣਾ ਘਰ ਲੱਭ ਲੈਣਾ ਹੈ। ਕਿਉਂਕਿ ਬਨਸਪਤੀ ਵਿਚ ਹੀ ਚਾਹਤ ਸੀ ਮੈਂ ਇੱਕ ਥਾਂ ਤੋਂ ਦੂਜੀ ਥਾਂ 'ਤੇ ਨਹੀਂ ਜਾ ਸਕਦੀ। ਦਰੱਖ਼ਤ ਚੱਲ ਫਿਰ ਨਹੀਂ ਸਕਦੇ। ਮੈਨੂੰ ਚੱਲਦਾ ਫਿਰਦਾ ਜੀਵਨ ਮਿਲੇ। ਪਸ਼ੂ ਪੰਛੀ ਵੀ ਯਾਤਰਾ ਵਿਚ ਹਨ। ਇਕ ਦਿਨ ਮਨੁੱਖ ਬਣਦਾ ਹੈ। ਭਾਰਤ ਦਾ ਚਿੰਤਨ ਇਹੀ ਹੈ। ਦੇਸ਼ ਦੇ ਸਾਰੇ ਸੰਤਾਂ ਦੀ ਮਨੌਤ ਇਹੀ ਹੈ। ਮਨੁੱਖ ਬਣਦੇ ਹਨ। ਮਨੁੱਖ ਵੀ ਸਫ਼ਰ ਵਿਚ ਹੈ। ਮਨੁੱਖ ਦਾ ਪ੍ਰਮਾਤਮਾ ਹੋ ਜਾਣਾ ਬਸ ਮੰਜ਼ਿਲ ਹੈ। ਇਬਤਦਾ ਪੱਥਰ, ਆਖ਼ਰਿਤ ਪ੍ਰਮਾਤਮਾ। ਸ਼ੁਰੂਆਤ ਪੱਥਰ, ਸਮਾਪਤੀ ਪ੍ਰਮਾਤਮਾ। ਪੱਥਰ ਨਾ ਦੁੱਖੀ ਹੁੰਦਾ ਹੈ , ਨਾ ਸੁੱਖੀ ਹੁੰਦਾ ਹੈ, ਨਾ ਖਿੜਦਾ ਹੈ, ਨਾ ਮੁਰਝਾਉਂਦਾ ਹੈ। ਇਕ ਬ੍ਰਹਮ ਗਿਆਨੀ ਦੀ ਤਰ੍ਹਾਂ ਪਿਆ ਹੈ। ਚਾਰ ਗਾਲ੍ਹਾਂ ਕੱਢ ਦਿਉ, ਕੁਝ ਅਸਰ ਨਹੀਂ, ਉਪਮਾ ਕਰ ਦਿਉ, ਹੱਥ ਜੋੜੋ, ਤਿਲਕ ਲਾਉ, ਇਸ ਪੱਥਰ ਨੂੰ ਕੁਝ ਵੀ ਫ਼ਰਕ ਨਹੀਂ ਪੈਂਦਾ। ਸਰਦੀ ਪੈ ਰਹੀ ਹੈ, ਕੁਝ ਅਸਰ ਨਹੀਂ, ਗਰਮੀ ਪੈ ਰਹੀ ਹੈ, ਕੁਝ ਅਸਰ ਨਹੀਂ। ਮੌਸਮੇ ਖ਼ਿਜ਼ਾਂ ਹੈ, ਕੁਝ ਅਸਰ ਨਹੀਂ, ਮੌਸਮੇ ਬਹਾਰ ਹੈ, ਕੁਝ ਅਸਰ ਨਹੀਂ। ਭਾਵੇਂ ਧੁੱਪ ਹੈ ਭਾਵੇਂ ਛਾਂ ਹੈ, ਪਰ ਯਾਤਰਾ ਤਾਂ ਇੱਥੋਂ ਸ਼ੁਰੂ ਹੋਈ। ਇਹ ਪੰਗਤੀਆਂ ਚੇਤੇ ਰੱਖਣਾ-

*ਕਈ ਜਨਮ ਸੈਲ ਗਿਰਿ ਕਰਿਆ॥* (ਅੰਗ ੧੭੬)

ਪਤਾ ਨਹੀਂ ਕਿੰਨੇ ਲੰਮੇ ਸਮੇਂ ਤੱਕ ਪੱਥਰ ਰਿਹਾ। ਪੱਥਰ ਸਾਡਾ ਅਤੀਤ ਹੈ। ਇਸ ਵਾਸਤੇ ਜੇ ਮਨੋਵਿਗਿਆਨਕ ਦ੍ਰਿਸ਼ਟੀਕੋਣ ਨਾਲ ਲਈਏ ਤਾਂ ਮਨੁੱਖ ਨੇ ਪੱਥਰ ਨੂੰ ਭਗਵਾਨ ਮੰਨ ਲਿਆ ਹੈ, ਮਜਬੂਰੀ ਹੈ, ਯਾਤਰਾ ਤਾਂ ਇੱਥੋਂ ਹੀ ਆਰੰਭ ਹੋਈ ਸੀ। ਬਨਸਪਤੀ ਦੁੱਖ ਸੁੱਖ ਤੋਂ ਨਿਆਰੀ ਨਹੀਂ ਹੈ। ਬਨਸਪਤੀ ਵਿਚ ਖਿੜਨਾ ਵੀ ਹੈ, ਮੁਰਝਾਉਣਾ ਵੀ ਹੈ। ਇਹ ਮੌਸਮੇ ਬਹਾਰ ਤੋਂ ਵੀ ਪ੍ਰਭਾਵਿਤ ਹੁੰਦੀ ਹੈ, ਮੌਸਮੇ ਖ਼ਿਜ਼ਾਂ ਤੋਂ ਵੀ ਪ੍ਰਭਾਵਿਤ ਹੁੰਦੀ ਹੈ। ਇਹ ਸਰਦੀ ਤੋਂ ਵੀ ਪ੍ਰਭਾਵਿਤ ਹੁੰਦੀ ਹੈ, ਗਰਮੀ ਤੋਂ ਵੀ ਪ੍ਰਭਾਵਿਤ ਹੁੰਦੀ ਹੈ। ਸੂਰਜ ਡੁੱਬ ਗਿਆ ਹੈ, ਦਰੱਖ਼ਤਾਂ ਦੇ ਪੱਤੇ ਸੁੱਕੜ ਜਾਂਦੇ ਹਨ। ਸੂਰਜ ਦੀਆਂ ਕਿਰਨਾਂ ਪਈਆਂ ਹਨ ਤਾਂ ਫੁੱਲ ਖਿੜਦੇ ਹਨ, ਪੱਤੇ ਖਿੜਦੇ ਹਨ। ਪੱਥਰ ਤਾਂ ਸੁੱਤਾ ਹੀ ਪਿਆ ਹੈ। ਬਨਸਪਤੀ ਥੋੜ੍ਹੀ ਜਿਹੀ ਜਾਗੀ ਹੈ। ਤੁਸੀਂ ਪੱਤਾ ਤੋੜੋ ਤਾਂ ਪਾਣੀ ਵੀ ਨਿਕਲੇਗਾ।

ਵਿਗਿਆਨ ਤਾਂ ਇਹ ਆਖੇਗਾ ਕਿਉਂਕਿ ਬਨਸਪਤੀ ਵਿਚ ਹੈ ਬਹੁਤਾ ਪਾਣੀ, ਇਸ ਵਾਸਤੇ ਨਿਕਲਦਾ ਹੈ। ਇਹ ਕੋਈ ਦਲੀਲ ਨਹੀਂ। ਮਨੁੱਖ ਦੇ ਸਰੀਰ ਵਿਚ ਵੀ 70-75% ਪਾਣੀ ਹੈ। ਪਰ ਅੱਖਾਂ ਵਿਚੋਂ ਉਦੋਂ ਹੀ ਪਾਣੀ ਨਿਕਲਦਾ ਹੈ ਜਦੋਂ ਕੋਈ ਦਿਲ ਦੀ ਚੋਟ ਲੱਗੇ। ਆਪ ਸੁਣਕੇ ਹੈਰਾਨ ਹੋਵੋਗੇ, ਜੀਵਨ ਨੂੰ ਜਿਹੜਾ ਸਾਗਰ ਕਹਿ ਦਿੱਤਾ ਹੈ, ਤਿੰਨ ਹਿੱਸੇ ਪਾਣੀ ਹੈ, ਇਕ ਹਿੱਸੇ ਜ਼ਮੀਨ ਹੈ। ਤਿੰਨ ਹਿੱਸੇ ਸਾਡੇ ਸਰੀਰ ਵਿਚ ਪਾਣੀ ਹੈ। ਜਿੰਨਾ ਨਮਕੀਨ ਪਾਣੀ ਸਾਗਰ ਦਾ ਹੈ, ਓਨਾ ਹੀ ਨਮਕੀਨ ਪਾਣੀ ਸਾਡੇ ਸਰੀਰ ਦਾ ਹੈ। ਜਿੰਨਾ ਗਾੜ੍ਹਾ ਪਾਣੀ ਸਾਗਰ ਦਾ ਹੈ, ਓਨਾ ਹੀ ਗਾੜ੍ਹਾ ਸਾਡੇ ਸਰੀਰ ਦਾ ਹੈ। ਪਾਣੀ ਹੈ, ਪੱਤਾ ਤੋੜਿਆ ਇਸ ਵਾਸਤੇ ਨਿਕਲ ਗਿਆ ਹੈ। ਮੈਂ ਕਹਿੰਦਾ ਹਾਂ ਕਿ ਨਹੀਂ, ਹੰਝੂ ਨਿਕਲੇ ਹਨ। ਤੂੰ ਫਲ ਤੋੜਦਾ ਪਿਆ ਹੈਂ, ਇਹ ਉਸਦੇ ਬੱਚੇ ਹਨ। ਤੇਰੀ ਵੀ ਔਲਾਦ ਤੇਰਾ ਫਲ ਹੈ। ਉਸਨੂੰ ਕੋਈ ਤੋੜੇ ਮਰੋੜੇ, ਉਸਨੂੰ ਦੁੱਖ ਹੁੰਦਾ ਹੈ। ਉਸਨੂੰ ਵੀ ਹੁੰਦਾ ਹੈ।

ਦੁਨੀਆਂ ਵਿਚ ਇਸ ਤਰ੍ਹਾਂ ਦੇ ਸੰਤ ਵੀ ਹੋਏ ਸਨ, ਤੋੜ ਕੇ ਫਲ ਨਹੀਂ ਖਾਂਦੇ ਸਨ। ਕਹਿੰਦੇ ਡਿੱਗ ਪਏ ਫਿਰ ਖਾਣਾ ਹੈ। ਇੰਨੇ ਕੋਮਲ ਸਨ ਅਤੇ ਇਸ ਤਰ੍ਹਾਂ ਦੇ ਕੋਮਲ ਪੁਰਖ ਮੈਂ ਦੇਖੇ ਹਨ। ਦੁੱਖ ਜਾਗਣ ਨਾਲ ਸ਼ੁਰੂ ਹੁੰਦਾ ਹੈ। ਦੇਖਦੇ ਹਾਂ ਅਸੀਂ ਕਿ ਸਰੀਰ ਦੀ ਚੀਰਾ ਫਾੜੀ ਕਰ ਰਿਹਾ ਹੈ ਡਾਕਟਰ ਤੇ ਸਰੀਰ ਨੂੰ ਬੇਹੋਸ਼ ਕਰ ਦਿੱਤਾ ਹੈ। ਸੁੱਤੇ ਨੂੰ ਕੀ ਪਤਾ ਲੱਗਣਾ ਹੈ? ਜਾਗੇਗਾ ਤਾਂ ਪਤਾ ਚੱਲੇਗਾ। ਮਨੁੱਖ ਦੀ ਇਹ ਜਿਹੜੀ ਚਾਹਤ ਹੈ ਕਿ ਮੈਂ ਦੁੱਖ ਸੁੱਖ ਤੋਂ ਉੱਚਾ ਉੱਠ ਜਾਵਾਂ। ਖ਼ੁਸ਼ੀ ਤੇ ਗ਼ਮੀ ਤੋਂ ਉੱਚਾ ਉੱਠ ਜਾਵਾਂ। ਦਿਨ ਰਾਤ ਦੀ ਪਕੜ ਤੋਂ ਉੱਚਾ ਉੱਠ ਜਾਵਾਂ। ਇਹ ਜੋ ਪ੍ਰਾਣਾਂ ਵਿਚ ਪਿਆਸ ਹੈ, ਇਸ ਤਰ੍ਹਾਂ ਦੀ ਜ਼ਿੰਦਗੀ ਇਹ ਜੀਅ ਚੁੱਕਿਆ ਹੈ, ਪੱਥਰ ਦੇ ਰੂਪ ਵਿਚ। ਮੈਂ ਦੇਖੀ ਹੈ ਉਹ ਦੁਨੀਆਂ, ਕਲੇਸ਼ ਸੰਤਾਪ ਨਹੀਂ ਹੈ, ਆਨੰਦ ਤੇ ਮਸਤੀ ਵੀ ਨਹੀਂ ਹੈ। ਇਕ ਗਿਆਨੀ ਆਖ਼ਿਰ ਉੱਚਾ ਉੱਠ ਹੀ ਜਾਂਦਾ ਹੈ।

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਬ੍ਰਹਮ ਗਿਆਨੀ ਦੁੱਖ ਸੁੱਖ ਮਹਿਸੂਸ ਨਹੀਂ ਕਰਦਾ, ਕਿਉਂਕਿ ਉਹ ਪੂਰਾ ਜਾਗਿਆ ਹੋਇਆ ਹੈ। ਪੱਥਰਾ ਤਾਂ ਉਰਾਰ ਖੜਾ ਹੈ, ਬ੍ਰਹਮ ਗਿਆਨੀ ਪਾਰ ਖੜਾ ਹੈ। ਜਾਂ ਤਾਂ ਬਿਲਕੁਲ ਉਰਾਰ ਹੋ ਜਾਈਏ ਪੱਥਰ ਦੀ ਤਰ੍ਹਾਂ ਤਾਂ ਸੁੱਖ ਹੈ ਜਾਂ ਬਿਲਕੁਲ ਪਾਰ ਹੋ ਜਾਈਏ ਬ੍ਰਹਮ ਗਿਆਨੀ ਦੀ ਤਰ੍ਹਾਂ ਤਾਂ ਸੁੱਖ ਹੈ। ਵਿਚਕਾਰ ਤਾਂ ਦੁੱਖ ਹੈ। ਬਨਸਪਤੀ ਦੁੱਖੀ ਹੈ, ਥੋੜ੍ਹੀ ਜਿਹੀ ਜਾਗੀ ਹੈ। ਭਗਤ ਕਬੀਰ ਕਹਿੰਦੇ ਹਨ–

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥*

(ਅੰਗ ੪੭੯)

ਘੱਟ ਤੋਂ ਘੱਟ ਤੂੰ ਪੱਥਰ ਨੂੰ ਚੁੱਕ ਕੇ ਫੁੱਲ ਦੇ ਅੱਗੇ ਭੇਟ ਕਰ ਤਾਂ ਗੱਲ ਸਮਝ ਵਿਚ ਆਉਂਦੀ ਹੈ। ਫੁੱਲਾਂ ਨੂੰ ਤੋੜ ਕੇ ਤੂੰ ਪੱਥਰ ਅੱਗੇ ਭੇਟ ਕਰੇਂ, ਇਹ ਗੱਲ ਸਮਝ ਵਿਚ ਨਹੀਂ ਆਈ। ਮੈਂ ਆਪਣਾ ਮਸਤਕ ਉਸਦੇ ਕਦਮਾਂ 'ਤੇ ਰੱਖਾਂਗਾ ਜੋ ਮੇਰੇ ਤੋਂ ਸਿਆਣਾ ਹੈ। ਕਹਿੰਦੇ ਹਨ ਜੋ ਆਪਣੇ ਤੋਂ ਮੂੜ ਦੇ ਕਦਮਾਂ 'ਤੇ ਸਿਰ ਰੱਖਦਾ ਹੈ, ਉਸ ਤੋਂ ਮੂਰਖਤਾ ਹੀ ਪ੍ਰਾਪਤ ਹੁੰਦੀ ਹੈ। ਫੁੱਲਾਂ ਨੂੰ ਪੱਥਰ ਦੇ ਚਰਨਾਂ ਵਿਚ, ਇਹ ਤਾਂ ਇੰਝ ਹੈ ਜਿਵੇਂ ਪਿਤਾ ਪੁੱਤਰ ਦੀ ਪੈਰੀਂ ਪਿਆ ਪੈਂਦਾ ਹੈ। ਤੈਨੂੰ ਇੰਨਾ ਵੀ ਪਤਾ ਨਹੀਂ ਕਿ ਤੁੱਛ ਚੀਜ਼ ਮਹਾਨ ਦੇ ਅੱਗੇ ਭੇਟ ਕੀਤੀ ਜਾਂਦੀ ਹੈ। ਜੇਕਰ ਮਹਾਨ ਦੇ ਅੱਗੇ ਉਸ ਤੋਂ ਵੀ ਵੱਡੀ ਮਹਾਨ ਚੀਜ਼ ਭੇਟ ਕੀਤੀ ਗਈ ਹੈ ਤਾਂ ਉਸ ਮਹਾਨ ਚੀਜ਼ ਦੀ ਤੌਹੀਨ ਹੈ। ਜੇ ਮੈਂ ਸਿਰ ਵੀ ਗੁਰੂ ਦੇ ਅੱਗੇ ਰੱਖ ਦੇਵਾਂ ਤਾਂ ਵੀ ਮੇਰੇ ਸਿਰ ਤੋਂ ਗੁਰੂ ਬਹੁਤ ਵੱਡਾ ਹੈ। ਜੇ ਮੇਰਾ ਸਿਰ ਹੀ ਵੱਡਾ, ਗੁਰੂ ਕੁਝ ਵੀ ਨਹੀਂ ਤਾਂ ਫਿਰ ਖੇਡ ਨਾ ਬਣੀ। ਹੱਸਣਾ, ਰੋਣਾ, ਖਿੜਨਾ, ਮੁਰਝਾਉਣਾ ਫੁੱਲਾਂ ਵਿਚ ਵੀ ਹੈ, ਪਰ ਪੱਥਰ ਵਿਚ ਨਹੀਂ। ਪਰ ਕਮਾਲ ਦੀ ਗੱਲ ਹੈ, ਫੁੱਲ ਪੱਥਰ ਦੇ ਅੱਗੇ ਭੇਟਾ? ਕਬੀਰ ਕਹਿੰਦੇ ਹਨ ਕਿ ਸਾਰਾ ਜਗਤ ਭੁੱਲਿਆ ਹੈ। ਸਿਰਫ਼ ਮਾਲਨੀ ਹੀ ਨਹੀਂ। ਮਾਲੀਆਂ ਕੋਲੋਂ ਜਿਹੜੇ ਫੁੱਲ ਲੈਂਦੇ ਹਨ, ਉਹ ਵੀ ਭੁੱਲੇ ਹੋਏ ਹਨ। ਮਾਲਨ ਤੋੜੇ ਹੀ ਨਾ ਫੁੱਲ, ਜੇ ਪੱਥਰਾਂ ਦੇ ਅੱਗੇ ਭੇਟ ਕਰਨ ਵਾਲੇ ਨਾ ਹੋਣ।

ਲੋਕੀਂ ਕਬਰਾਂ 'ਤੇ ਵੀ ਫੁੱਲ ਭੇਟ ਕਰਦੇ ਹਨ। ਜਿਹੜੀ ਜ਼ਿੰਦਗੀ ਮੁਰਝਾ ਗਈ ਹੈ ਉੱਥੇ ਖਿੜੀ ਹੋਈ ਜ਼ਿੰਦਗੀ ਭੇਟ ਪਏ ਕਰਦੇ ਹਨ। ਕੁਝ ਤਾਂ ਫੁੱਲ ਦੀ ਇੱਜ਼ਤ ਰੱਖੋ। ਜਿੰਨਾ ਬੰਦਾ ਚੇਤਨ ਹੋਵੇਗਾ, ਸਮਝ ਆਏਗੀ। ਬਨਸਪਤੀ ਤੋਂ ਅੱਗੇ ਹਨ ਪਸ਼ੂ ਪੰਛੀ। ਪੱਥਰ ਦੇ ਅੱਗੇ ਪਸ਼ੂਆਂ ਨੂੰ ਵੀ ਭੇਟ ਕੀਤਾ ਜਾਂਦਾ ਹੈ। ਦੱਸ ਬਾਰ੍ਹਾਂ ਬੱਕਰੇ ਕੱਟ ਕੇ ਮੂਰਤੀ ਦੇ ਅੱਗੇ ਭੇਟ ਕੀਤੇ ਜਾਂਦੇ ਹਨ। ਬਨਸਪਤੀ ਨਾਲੋਂ ਪਸ਼ੂ ਦੁੱਖ ਸੁੱਖ ਜ਼ਿਆਦਾ ਮਹਿਸੂਸ ਕਰਦਾ ਹੈ। ਕਿਉਂ? ਜਿੱਥੇ ਪੱਥਰ ਵਿੱਚ ਭੁੱਖ ਪਿਆਸ ਨਹੀਂ ਹੈ, ਉੱਥੇ ਬਨਸਪਤੀ ਵਿੱਚ ਪਿਆਸ ਤਾਂ ਹੈ, ਭੁੱਖ ਨਹੀਂ ਹੈ। ਪਾਣੀ ਚਾਹੀਦਾ ਹੈ। ਜੇਕਰ ਇਸਨੂੰ ਪੀਣ ਵਾਸਤੇ ਪਾਣੀ ਨਾ ਮਿਲੇ ਤਾਂ ਰੋਵੇਗੀ, ਮੁਰਝਾਏਗੀ, ਸੁੱਕ ਜਾਏਗੀ, ਪਰ ਪਸ਼ੂ ਨੇ ਪੀਣਾ ਵੀ ਹੈ, ਖਾਣਾ ਵੀ ਹੈ। ਸਿਰਫ਼ ਪਿਆਸ ਹੀ ਨਹੀਂ ਹੈ, ਭੁੱਖ ਵੀ ਹੈ। ਪੱਥਰ ਨਾ ਭੁੱਖ ਹੈ ਨਾ ਪਿਆਸ। ਇਸ ਤੋਂ ਪਤਾ ਲੱਗਦਾ ਹੈ ਪੱਥਰ ਬਿਲਕੁਲ ਅਚੇਤ ਹੈ। ਪਿਆਸ, ਭੁੱਖ ਜਾਗੇ ਹੋਏ ਨੂੰ ਮਹਿਸੂਸ ਹੁੰਦੀ ਹੈ। ਅੱਗੇ ਮਨੁੱਖ ਹੈ। ਇਸਦੇ ਅੰਦਰ ਭੁੱਖ ਵੀ ਹੈ, ਪਿਆਸ ਵੀ ਹੈ, ਕਾਮਨਾਵਾਂ ਵੀ ਹਨ। ਜ਼ੋਰ ਦੀ ਮੈਨੂੰ ਪਿਆਸ ਲੱਗੀ ਹੈ, ਪਾਣੀ ਨਹੀਂ ਹੈ ਤਾਂ ਦੁੱਖ ਹੈ। ਜ਼ੋਰ ਦੀ ਮੈਨੂੰ ਭੁੱਖ ਲੱਗੀ ਹੈ, ਭੋਜਨ ਨਹੀਂ ਹੈ, ਦੁੱਖ ਤਾਂ ਹੈ।

ਬਨਸਪਤੀ ਨਾਲੋਂ ਪਸ਼ੂ ਜ਼ਿਆਦਾ ਜਾਗੇ ਹੋਏ ਹਨ। ਜ਼ਿਆਦਾ ਦੁੱਖ ਸੁੱਖ ਮਹਿਸੂਸ ਕਰਦੇ ਹਨ। ਜ਼ਿਆਦਾ ਖ਼ੁਸ਼ ਹੁੰਦੇ ਹਨ। ਦੁੱਖੀ ਵੀ ਹੁੰਦੇ ਹਨ, ਚੀਕਾਂ ਵੀ ਮਾਰਦੇ ਹਨ। ਮਨੁੱਖ ਪਸ਼ੂ ਨਾਲੋਂ ਜ਼ਿਆਦਾ ਜਾਗੇ ਹੋਏ ਹਨ। ਮਨੁੱਖ ਦੇ ਅੰਦਰ ਭੁੱਖ ਪਿਆਸ ਸ਼ਾਇਦ ਪਸ਼ੂਆਂ ਨਾਲੋਂ ਜ਼ਿਆਦਾ ਨਹੀਂ ਹੈ। ਭੁੱਖ ਜਿੰਨੀ ਸ਼ੇਰ ਦੇ ਅੰਦਰ ਹੈ, ਹਾਥੀ ਦੇ ਅੰਦਰ ਹੈ, ਮਨੁੱਖ ਦੇ ਅੰਦਰ ਨਹੀਂ ਹੈ। ਜਿੰਨਾ ਪਾਣੀ ਇਕੋ ਸਮੇਂ ਹਾਥੀ ਪੀ ਸਕਦਾ ਹੈ, ਮਨੁੱਖ ਨਹੀਂ ਪੀ ਸਕਦਾ, ਪਰ ਕੋਈ

ਬਨਸਪਤੀ, ਪਸ਼ੂ ਇੰਨਾ ਦੁੱਖੀ ਨਹੀਂ ਹੈ, ਜਿੰਨਾ ਮਨੁੱਖ ਦੁੱਖੀ ਹੈ। ਸਾਰੇ ਪਸ਼ੂਆਂ ਕੋਲ ਇੰਨਾ ਦੁੱਖ ਨਹੀਂ ਜਿੰਨਾ ਇਕ ਮਨੁੱਖ ਕੋਲ ਦੁੱਖ ਹੈ। ਸਾਰੇ ਪੰਛੀਆਂ ਕੋਲ ਇੰਨਾ ਦੁੱਖ ਨਹੀਂ, ਜਿੰਨਾ ਮਨੁੱਖ ਕੋਲ ਹੈ। ਪਰ ਇੱਥੇ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਪਿਆਸ ਤੇ ਭੁੱਖ ਵਿਚ ਪਸ਼ੂ ਮਨੁੱਖ ਨਾਲੋਂ ਅੱਗੇ ਹਨ, ਇਸ ਲਈ ਮਨੁੱਖ ਨਾਲੋਂ ਜ਼ਿਆਦਾ ਦੁੱਖੀ ਹੋਣੇ ਚਾਹੀਦੇ ਹਨ? ਨਹੀਂ, ਤਨ ਦੇ ਨਾਲ ਮਨੁੱਖ ਕੋਲ ਮਨ ਹੈ। ਤਨ ਵਿਚ ਭੁੱਖ ਪਿਆਸ ਹੈ, ਮਨ ਵਿਚ ਖ਼ਾਹਿਸ਼ਾਂ ਹਨ। ਪਿਆਸ ਦੀ ਪੂਰਤੀ ਨਾ ਹੋਵੇ, ਬਨਸਪਤੀ ਦੁੱਖੀ ਹੁੰਦੀ ਹੈ। ਭੁੱਖ, ਪਿਆਸ ਦੀ ਪੂਰਤੀ ਨਾ ਹੋਵੇ, ਪਸ਼ੂ ਦੁੱਖੀ ਹੁੰਦੇ ਹਨ। ਭੁੱਖ, ਪਿਆਸ, ਕਾਮਨਾਵਾਂ ਦੀ ਪੂਰਤੀ ਨਾ ਹੋਵੇ, ਮਨੁੱਖ ਦੁੱਖੀ ਹੁੰਦਾ ਹੈ।

ਮੈਂ ਅਰਜ਼ ਕਰਾਂ, ਭੁੱਖ, ਪਿਆਸ ਦੀ ਪੂਰਤੀ ਹੋ ਸਕਦੀ ਹੈ, ਕਾਮਨਾਵਾਂ ਦੀ ਪੂਰਤੀ ਹੁੰਦੀ ਨਹੀਂ। ਇਹ ਸ਼ਬਦ ਦੀ ਪਹਿਲੀ ਪੰਗਤੀ ਹੈ। 20-25 ਸਾਲ ਤੱਕ ਜੋ ਮੈਂ ਅਰਥ ਕਰਦਾ ਰਿਹਾ ਹਾਂ ਤੇ ਮੰਨਦਾ ਰਿਹਾ ਹਾਂ, ਉਸਨੇ ਮੇਰੇ ਅੰਦਰ ਤਰਕ ਪੈਦਾ ਕੀਤਾ ਕਿ ਜਾਂ ਤਾਂ ਜੱਪ ਕਰਨ ਨਾਲ ਕੋਈ ਇੱਛਾ ਦੀ ਪੂਰਤੀ ਨਹੀਂ ਹੁੰਦੀ। ਕਹਿੰਦੇ ਪਏ ਹਨ ਗੁਰੂ ਰਾਮਦਾਸ ਤਾਂ ਕਹਿਣ ਪਏ, ਗੁਸਤਾਖ਼ੀ ਮਾਫ਼। ਕਿਉਂਕਿ ਇੱਛਾਵਾਂ ਵੀ ਮੌਜੂਦ ਹਨ, ਜੱਪ ਵੀ ਮੌਜੂਦ ਹੈ। ਜਾਂ ਫਿਰ ਅਜਿਹਾ ਹੈ ਕਿ ਮੇਰੇ ਜੱਪ ਕਰਨ ਦਾ ਢੰਗ ਠੀਕ ਨਾ ਹੋਵੇ। ਜਿਸ ਦਿਨ ਸੰਸਾਰ ਦੀ ਕੋਈ ਆਸ਼ਾ ਨਹੀਂ ਰਹਿੰਦੀ, ਨਿਰੰਕਾਰ ਦੀ ਆਸ਼ਾ ਉਸੇ ਦਿਨ ਪੈਦਾ ਹੁੰਦੀ ਹੈ। ਜਿਸ ਦਿਨ ਪਦਾਰਥਾਂ ਦੀ ਕੋਈ ਪਿਆਸ ਨਹੀਂ ਰਹਿੰਦੀ, ਉਸੇ ਦਿਨ ਪ੍ਰਮਾਤਮਾ ਦੀ ਪਿਆਸ ਪੈਦਾ ਹੁੰਦੀ ਹੈ। ਉਸ ਤੋਂ ਪਹਿਲਾਂ ਜੇ ਮੈਂ ਮੰਦਿਰ, ਮਸਜਿਦ, ਗੁਰਦੁਆਰੇ ਵੀ ਆਵਾਂਗਾ ਤਾਂ ਪਦਾਰਥ ਦੀ ਪਿਆਸ ਲੈ ਕੇ ਆਵੇਗੀ। ਜਿਸ ਦਿਨ ਧਨ ਦੀ ਆਸ ਪੂਰੀ ਨਹੀਂ ਹੋਈ, ਧਰਮ ਦੀ ਆਸ ਪੈਦਾ ਹੀ ਨਹੀਂ ਹੁੰਦੀ। ਜੇ ਇਹ ਪਾਠ ਕਰਦਾ ਪਿਆ ਹੈ ਤਾਂ ਧਨ ਕਰਕੇ ਕਰ ਰਿਹਾ ਹੋਵੇਗਾ, ਧਰਮ ਕਰਕੇ ਨਹੀਂ। ਇਹ ਦੋਵੇਂ ਪਿਆਸਾਂ ਇਕੱਠੀਆਂ ਨਹੀਂ ਰਹਿੰਦੀਆਂ।

ਗਿਆਨ ਤਿੰਨ ਤਰ੍ਹਾਂ ਦਾ ਹੁੰਦਾ ਹੈ। ਧਾਰਮਿਕ ਪੁਰਸ਼ ਕਹਿੰਦੇ ਹਨ ਪ੍ਰਥਮ ਸ਼ਰੂਤੀ। ਬੱਸ ਮੈਂ ਕਿਸੇ ਕੋਲੋਂ ਸੁਣਿਆ ਤੇ ਮੰਨ ਲਿਆ। ਇਸਨੂੰ ਕਹਿੰਦੇ ਹਨ ਸ਼ਰੂਤੀ। ਸਮਝ ਮੈਨੂੰ ਆਈ ਹੈ ਸੁਣਕੇ। ਦੂਸਰਾ ਬੌਧਿਕ ਗਿਆਨ। ਮੈਂ ਨਿਰਾ ਸੁਣਿਆ ਨਹੀਂ, ਨਿਰਾ ਪੜ੍ਹਿਆ ਨਹੀਂ, ਖ਼ੁਦ ਆਪਣਾ ਦਿਮਾਗ਼ ਵੀ ਲਾਇਆ ਹੈ, ਉਸਨੂੰ ਕਹਿੰਦੇ ਹਨ ਬੌਧਿਕ। ਸੁਣੀ ਹੋਈ ਗੱਲ ਨੂੰ ਮੈਂ ਆਪਣੇ ਮਨ ਦੇ ਅਨੁਕੂਲ ਬਣਾਉਣਾ ਹੈ ਤਾਂ ਮੈਂ ਕੁਝ ਕਾਂਟ ਛਾਂਟ ਕਰਦਾ ਹਾਂ। 80% ਸ਼ਰੂਤੀ ਦੇ ਵਿਚ ਸਿਰਫ਼ ਸੁਣਿਆ, ਬਸ ਠੀਕ ਹੈ। ਅੱਗੇ ਚੱਲਕੇ 15-16% ਉਹ ਹਨ, ਸੁਣ ਕੇ ਇਕ ਦਮ ਨਹੀਂ ਮੰਨਦੇ। ਸੁਣਿਆ ਹੈ, ਜ਼ਰਾ ਸੋਚਾਂਗੇ।

ਕਿਸੇ ਅੰਗਰੇਜ਼ ਨੇ ਕਿਸੇ ਗਿਆਨੀ ਨੂੰ ਪ੍ਰਸ਼ਨ ਕੀਤਾ ਕਿ ਗੁਰੂ ਗੋਬਿੰਦ ਸਿੰਘ ਨੇ ਤੁਹਾਨੂੰ ਸਿੰਘ ਲਕਬ ਦਿੱਤਾ ਹੈ ਤੇ ਸਿੰਘ ਤਾਂ ਪਸ਼ੂ ਹੁੰਦਾ ਹੈ। ਸ਼ੇਰ ਤਾਂ ਪਸ਼ੂ ਹੁੰਦਾ ਹੈ। ਇਹ ਨਾਮ ਕੋਈ ਖ਼ਾਸ ਨਹੀਂ ਹੈ। ਜਵਾਬ ਇਹ ਦਿੱਤਾ ਗਿਆ ਕਿ ਸਿੰਘ ਲਕਬ ਦਿੱਤਾ ਹੈ ਪਰ ਸ਼ੇਰ ਸ਼ੇਰ ਵਿਚ ਫ਼ਰਕ ਹੁੰਦਾ ਹੈ। ਇਕ ਜੰਗਲ ਦਾ ਸ਼ੇਰ ਹੁੰਦਾ ਹੈ, ਇਕ ਸਰਕਸ ਦਾ ਸ਼ੇਰ ਹੁੰਦਾ ਹੈ। ਅਸੀਂ

ਸਰਕਸ ਦੇ ਸ਼ੇਰ ਹਾਂ। ਕਿਸੇ ਨੂੰ ਅਸੀਂ ਚੀਰਦੇ ਫਾੜਦੇ ਨਹੀਂ ਹਾਂ। ਇਸ ਦਾ ਮਤਲਬ ਹੈ ਰਿੰਗ ਮਾਸਟਰ ਦੇ ਇਸ਼ਾਰਿਆਂ 'ਤੇ ਨੱਚਦੇ ਹਾਂ। ਸਰਕਸ ਦਾ ਸ਼ੇਰ ਕੀ ਹੁੰਦਾ ਹੈ? ਰਿੰਗ ਮਾਸਟਰ ਦੇ ਇਸ਼ਾਰਿਆਂ 'ਤੇ ਨੱਚਦਾ ਹੈ। ਉਸਦੇ ਹੱਥ ਵਿਚ ਚਾਬਕ ਹੁੰਦੀ ਹੈ ਬਿਜਲੀ ਦੀ। ਉਸਨੂੰ ਚਾਬਕ ਨਾਲ ਚਲਾਉਂਦਾ ਹੈ। ਇਹ ਸੀ ਸਵਾਲ ਦਾ ਜਵਾਬ। ਮੈਂ ਅਰਜ਼ ਕਰਾਂ ਇਸਦੇ ਵਿਚ ਤਾਂ ਅਕਲ ਵੀ ਨਹੀਂ ਲੜਾਈ। ਸੁਤੰਤਰ ਸ਼ੇਰ ਕਿਸੇ ਦੇ ਚਾਬਕ ਦੇ ਇਸ਼ਾਰੇ ਨਾਲ ਤਾਂ ਨਹੀਂ ਚੱਲਦਾ। ਸਿੰਘ ਸ਼ਬਦ ਦਿੱਤਾ ਹੈ ਸਿੰਘ ਦੇ ਸੁਭਾਅ ਨੂੰ ਦੇਖਕੇ। ਸਾਹਸ ਹੈ, ਦਲੇਰੀ ਹੈ। ਆਪਣੇ ਤੋਂ ਵੱਡਾ ਵੀ ਜਾਨਵਰ ਹੋਵੇ, ਡਰਦਾ ਨਹੀਂ। ਉਹ ਬਣੇ ਬਣਾਏ ਰਸਤਿਆਂ 'ਤੇ ਨਹੀਂ ਚੱਲਦਾ, ਆਪਣਾ ਰਸਤਾ ਰੋਜ਼ ਨਵਾਂ ਲੱਭਦਾ ਹੈ। ਕਿਸੇ ਦੇ ਅੰਦਰ ਸਾਹਸ ਬਹੁਤ ਜ਼ਿਆਦਾ ਹੋਵੇ ਤਾਂ ਕਹਿ ਦਿੰਦੇ ਹਨ ਸਿੰਘ ਹੈ। ਇਹ ਤਾਂ ਇਕ ਗੁਣ ਹੈ। ਉਸਦੇ ਸੁਭਾਅ ਨੂੰ ਲਿਆ ਹੈ।

ਇਕ ਤੀਸਰਾ ਗਿਆਨ ਹੈ, ਉਸਨੂੰ ਕਹਿੰਦੇ ਹਨ ਅਨੁਭਵੀ ਗਿਆਨ। ਉਹ ਸਿੱਧਾ ਪ੍ਰਮਾਤਮਾ ਤੋਂ ਆਇਆ ਹੈ। ਇਸ ਨੂੰ ਇਸ ਤਰ੍ਹਾਂ ਲੈ ਲਈਏ ਕਿ ਮੈਂ ਉਹ ਪਾਣੀ ਪੀਤਾ ਹੈ ਜੋ ਮੇਰੇ ਘਰ ਵਾਟਰ ਵਰਕਸ ਮਹਿਕਮੇ ਨੇ ਭੇਜਿਆ ਹੈ। ਮੈਂ ਟੂਟੀ ਖੋਲ੍ਹੀ ਤੇ ਪੀ ਲਿਆ। ਇਹ ਉਹ ਪਾਣੀ ਹੈ ਜਿਸਨੂੰ ਮੈਂ ਛਾਂਟਿਆ ਹੈ, ਦੇਖਿਆ ਹੈ, ਫਿਲਟਰ ਕੀਤਾ ਹੈ। ਇਸ ਵਿਚ ਕਿੰਨਾ ਕਲੋਰੋਫ਼ਿਲ ਹੈ, ਮੇਰੇ ਸਰੀਰ ਦੇ ਅਨੁਕੂਲ ਹੈ ਕਿ ਨਹੀਂ। ਮੈਡੀਕਲ ਸਾਇੰਸ ਅਜਿਹਾ ਕਹਿ ਰਹੀ ਹੈ ਕਿ 80% ਬੀਮਾਰੀਆਂ ਪੈਦਾ ਹੁੰਦੀਆਂ ਹਨ, ਗ਼ਲਤ ਪਾਣੀ ਪੀਣ ਦੇ ਨਾਲ। ਸ਼ਾਇਦ ਇਸ ਵਾਸਤੇ ਹਕੀਮ ਕਹਿੰਦੇ ਸਨ ਤੂੰ ਆਬੋ ਹਵਾ ਬਦਲ, ਪਾਣੀ ਬਦਲ, ਠੀਕ ਹੋ ਜਾਵੇਂਗਾ। ਇਹ ਤਿੰਨ ਗਿਆਨ ਆਪਸ ਵਿਚ ਮੇਲ ਨਹੀਂ ਖਾਣਗੇ। ਜਿਸਦੇ ਕੋਲ ਸ਼ਰੂਤੀ ਗਿਆਨ ਹੈ ਤੇ ਜਿਸਦੇ ਕੋਲ ਬੌਧਿਕ ਗਿਆਨ ਹੈ, ਹੋ ਸਕਦਾ ਹੈ ਲੜ ਪੈਣ। ਜਿਸਦੇ ਕੋਲ ਬੌਧਿਕ ਗਿਆਨ ਹੈ ਤੇ ਜਿਸਦੇ ਕੋਲ ਅਨੁਭਵੀ ਗਿਆਨ ਹੈ, ਇਹ ਵੀ ਇਕ ਦੂਸਰੇ ਨਾਲ ਸਹਿਮਤ ਨਹੀਂ ਹੋਣਗੇ। ਬ੍ਰਾਹਮਣ ਕੁਝ ਕਹਿ ਰਿਹਾ ਹੈ, ਗੁਰੂ ਨਾਨਕ ਨਹੀਂ ਮੰਨਦੇ। ਮੌਲਵੀ ਕੁਝ ਕਹਿ ਰਹੇ ਹਨ, ਗੁਰੂ ਨਾਨਕ ਨਹੀਂ ਮੰਨਦੇ। ਇਹ ਸਿਰਫ਼ ਸ਼ਰੂਤੀ ਹੈ। ਇਹ ਸੂਚਨਾਵਾਂ ਹਨ, ਇਹ ਬੌਧਿਕ ਨਹੀਂ ਹਨ।

ਮੈਂ ਅਰਜ਼ ਕਰਾਂ, ਮਨੁੱਖ ਵਿਚ ਮਾਨਸਿਕ ਦੁੱਖ ਜ਼ਿਆਦਾ ਹੈ। ਕਾਮਨਾਵਾਂ ਦੀ ਪੂਰਤੀ ਨਾ ਹੋਵੇ ਤਾਂ ਇਸ ਦੁੱਖ ਦਾ ਇਲਾਜ ਕੀ ਹੈ? ਇਕ ਤਾਂ ਬੈਰੂਨੀ ਰੂਪ ਵਿਚ ਮਨੁੱਖ ਯਤਨ ਕਰਦੇ ਹਨ। ਸਿਕੰਦਰ ਕਰਦਾ ਰਿਹਾ ਤੇ ਹੈਰਾਨ ਵੀ ਹੁੰਦਾ ਰਿਹਾ। ਇੱਛਾ ਸੀ ਸਿਰਫ ਯੂਨਾਨ ਹੈ ਮੇਰੇ ਕੋਲ, ਇਕ ਦੋ ਮੁਲਕ ਹੋਰ ਫ਼ਤਹਿ ਕਰ ਲਵਾਂ, ਰੱਜ ਬਣ ਜਾਵੇਗਾ। ਮੁਲਕ ਤਾਂ ਮੈਂ ਫ਼ਤਹਿ ਕਰ ਲਏ ਹਨ, ਰੱਜ ਨਹੀਂ ਬਣਿਆ। ਚਲੋ ਹੋਰ ਮੁਲਕ ਫ਼ਤਹਿ ਕਰ ਲਵਾਂ, ਉਹ ਵੀ ਕਰ ਲਿਆ, ਸੁੱਖ ਤਾਂ ਨਾ ਮਿਲਿਆ। ਮੁਲਕ ਦਰ ਮੁਲਕ ਫ਼ਤਹਿ ਕਰਦਾ ਗਿਆ, ਦੁੱਖ ਵੱਧਦਾ ਗਿਆ। ਇਕ ਮਨੁੱਖ ਲੱਖਾਂਪਤੀ ਹੋ ਕੇ ਜਿੰਨਾ ਦੁੱਖੀ ਸੀ, ਕਰੋੜਾਂਪਤੀ ਹੋ ਕੇ ਦੁੱਗਣਾ ਹੋ ਗਿਆ।

*ਵਡੇ ਵਡੇ ਜੋ ਦੀਸਹਿ ਲੋਗ॥ ਤਿਨ ਕਉ ਬਿਆਪੈ ਚਿੰਤਾ ਰੋਗ॥*

(ਅੰਗ ੧੮੮)

ਖ਼ਾਹਿਸ਼ਾਂ ਬੜੀਆਂ ਹਨ, ਪੂਰੀਆਂ ਹੋਣਗੀਆਂ ਕਿ ਨਹੀਂ, ਚਿੰਤਾ ਹੈ। ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ ਕਿ ਅੱਜ ਤੱਕ ਇੰਨਾ ਕਿਸੇ ਨੂੰ ਪ੍ਰਾਪਤ ਨਹੀਂ ਹੋਇਆ।

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥*
*ਹਰਿ ਕਾ ਨਾਮੁ ਜਪਤ ਹੋਇ ਸੁਖੀਆ॥*

(ਅੰਗ ੨੬੪)

ਸਾਰੀ ਸ੍ਰਿਸ਼ਟੀ ਦਾ ਰਾਜਾ ਬਣ ਗਿਆ ਹੈ, ਦੁੱਖ ਤਾਂ ਰਹੇਗਾ। ਤੁਸੀਂ ਆਖੋਗੇ ਇੱਛਾ ਤਾਂ ਧਨ ਦੀ ਹੁੰਦੀ ਹੈ, ਪਦਾਰਥਾਂ ਦੀ ਹੁੰਦੀ ਹੈ। ਜੇ ਸਾਰੀ ਸ੍ਰਿਸ਼ਟੀ ਦਾ ਰਾਜਾ ਹੋ ਗਿਆ, ਹੁਣ ਤਾਂ ਦੁੱਖੀ ਨਹੀਂ ਹੋਣਾ ਚਾਹੀਦਾ। ਇੰਦਰਿਆਂ ਨੂੰ ਜੋ ਕੁਝ ਚਾਹੀਦਾ ਹੈ, ਸਾਰਾ ਮੌਜੂਦ ਹੈ। ਜ਼ਬਾਨ ਨੂੰ ਜੋ ਕੁਝ ਚਾਹੀਦਾ ਹੈ, ਤਰ੍ਹਾਂ ਤਰ੍ਹਾਂ ਦੇ ਪਕਵਾਨ ਮੌਜੂਦ ਹਨ। ਕੰਨਾਂ ਨੂੰ ਜੋ ਕੁਝ ਚਾਹੀਦਾ ਹੈ, ਗੀਤ ਸੰਗੀਤ ਮੌਜੂਦ ਹੈ। ਅੱਖਾਂ ਨੂੰ ਜੋ ਕੁਝ ਚਾਹੀਦਾ ਹੈ, ਰੰਗ ਰੂਪ ਮੌਜੂਦ ਹੈ। ਖਲੜੀ ਨੂੰ ਜੋ ਕੁਝ ਚਾਹੀਦਾ ਹੈ, ਸਭ ਕੁਝ ਮੌਜੂਦ ਹੈ। ਮੈਂ ਇਸ ਤਰ੍ਹਾਂ ਕਹਿਣਾ ਨਹੀਂ ਚਾਹੁੰਦਾ, ਪਰ ਮੇਰੀ ਸਮਝ ਵਿਚ ਜੋ ਆਈ ਹੈ, ਕਹਿ ਰਿਹਾ ਹਾਂ ਕਿ ਕੋਈ ਇੱਛਾਵਾਂ ਦੀ ਪੂਰਤੀ ਨਹੀਂ ਹੁੰਦੀ, ਨਾਮ ਜੱਪ ਕੇ। ਤੁਸੀਂ ਆਖੋਗੇ ਮੈਂ ਪ੍ਰਭੂ ਨਾਮ ਦੀ ਤੌਹੀਨ ਕਰ ਰਿਹਾ ਹਾਂ। ਨਹੀਂ, ਇਹੀ ਉਪਮਾ ਹੈ। ਘਰ ਦੇ ਵਿਚ ਦਾਦਾ ਰੁਖ਼ਸਤ ਹੁੰਦਾ ਹੈ ਤਾਂ ਪੋਤਰਿਆਂ ਦਾ ਜਨਮ ਹੁੰਦਾ ਹੈ। ਕਈ ਵਾਰੀ ਦਾਦੇ ਦੇ ਹੁੰਦੇ ਹੋਇਆ ਪੋਤਰੇ, ਪੜ-ਪੋਤਰੇ, ਇਕ ਰੁਖ਼ਸਤ ਹੁੰਦਾ ਹੈ, ਦੋ ਆ ਜਾਂਦੇ ਹਨ। ਇੱਕ ਇੱਛਾ ਪੂਰੀ ਹੁੰਦੀ ਹੈ, ਚਾਰ ਪੰਜ ਪੈਦਾ ਹੋ ਜਾਂਦੀਆਂ ਹਨ। ਜ਼ਿੰਦਗੀ ਭਰ ਖ਼ਾਹਿਸ਼ਾਂ ਤਾਂ ਵੱਧਦੀਆਂ ਰਹਿੰਦੀਆਂ ਹਨ। ਕਿਸ ਦੀਆਂ ਪੂਰੀਆਂ ਹੋਈਆਂ ਹਨ?



*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥*

(ਅੰਗ ੬੩੩)

ਕਿਵੇਂ ਨਿਰਾਸ਼ ਕਰੀਏ? ਆਸਾ ਨਿਕਲਦੀ ਨਹੀਂ।

*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥*

(ਅੰਗ ੭੨੮)

ਨਿਰਾਸ਼ਾ ਦੀ ਦਹੀਂ ਪੈਦਾ ਕਰ। ਤੇਰੇ ਕੋਲ ਦਹੀਂ ਨਹੀਂ ਤਾਂ ਮੱਖਣ ਕਿੱਥੋਂ। ਦਹੀਂ ਕੀ ਹੈ? ਨਿਰਾਸ਼ ਹੋ ਗਿਆ ਮੈਂ। ਕੋਈ ਆਸ ਨਹੀਂ। ਪ੍ਰਮਾਤਮਾ ਦੀ ਪਿਆਸ ਕਿਉਂ ਨਹੀਂ ਪੈਦਾ ਹੁੰਦੀ? ਸੰਸਾਰ ਦੀ ਪਿਆਸ ਪੂਰੀ ਹੋਵੇ ਤਾਂ ਉਹ ਜਾਗੇ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥*

(ਅੰਗ ੧੨੪੯)

ਜਿਸਨੇ ਆਪਣਾ ਚਿੱਤ ਖ਼ਾਹਿਸ਼ਾਂ ਵਿਚ ਜੋੜਿਆ ਹੋਇਆ ਹੈ, ਉਹ ਮਹਾਂ-ਮੂਰਖ ਹੈ ਤੇ ਮਹਾਂ-ਦੁੱਖੀ ਹੈ। ਅਜਿਹਾ ਕਿਹੜਾ ਬੰਦਾ ਹੈ ਜੋ ਸੰਸਾਰ ਦੀ ਇੱਛਾ ਰੱਖਕੇ ਗੁਰਦੁਆਰੇ ਨਹੀਂ ਆਉਂਦਾ। ਮੈਨੂੰ ਪਤਾ ਨਹੀਂ ਕਿੰਨਿਆਂ ਨੇ ਕਿਹਾ, ਗਿਆਨੀ ਜੀ! ਇਹ ਸਾਡੀ ਕਾਮਨਾ ਹੈ ਅਰਦਾਸ ਕਰਿਉ। ਮੈਂ ਕਿਹਾ ਇਸ ਤਰ੍ਹਾਂ ਕਰਨਾ ਮੈਂ ਛੱਡ ਦਿੱਤਾ ਹੈ। ਇਸ ਆਧਾਰ 'ਤੇ ਕਈ ਕਹਿ ਦਿੰਦੇ ਹਨ ਕਿ ਇਹ ਬੰਦਾ ਨਾਸਤਿਕ ਲੱਗਦਾ ਹੈ। ਅਤੀ ਦੁੱਖੀ ਕੌਣ ਹੋਵੇਗਾ, ਜਿਸਦੇ ਅੰਦਰ ਅਤੀ ਇੱਛਾ ਹੋਵੇਗੀ। ਭਗਤ ਸੂਰਦਾਸ ਦਾ ਸੂਰ ਸਾਗਰ ਇੱਕ ਗ੍ਰੰਥ ਹੈ। ਉਸਦੀ ਇੱਕ ਪੰਗਤੀ ਨੇ ਕਈ ਦਿਨ ਮੈਨੂੰ ਸੋਚਣ 'ਤੇ ਮਜਬੂਰ ਕੀਤਾ।

*ਕਹੌ ਰੇ ਆਸ ਨਿਰਾਸ ਭਈ॥*

ਹੇ ਪ੍ਰਭੂ! ਸਾਰੀਆਂ ਆਸ਼ਾਵਾਂ ਨਿਰਾਸ਼ਾ ਵਿਚ ਬਦਲ ਗਈਆਂ। ਜਿਸ ਦਿਨ ਮਨੁੱਖ ਸੰਸਾਰ ਤੋਂ ਨਿਰਾਸ਼ ਹੁੰਦਾ ਹੈ, ਉਸੇ ਦਿਨ ਰਾਮ ਦੀ ਆਸ ਪੈਦਾ ਹੁੰਦੀ ਹੈ, ਉਸ ਤੋਂ ਪਹਿਲੇ ਨਹੀਂ ਹੁੰਦੀ। ਲਗਪਗ 99% ਲੋਕ ਧਨ ਦੀ ਖ਼ਾਤਰ ਧਰਮ ਛੱਡਣ ਲਈ ਤਿਆਰ ਹੋ ਜਾਣਗੇ। ਧਰਮ ਦੀ ਖ਼ਾਤਰ ਧਨ ਨਹੀਂ ਛੱਡਦੇ। ਪ੍ਰਮਾਤਮਾ ਕਿਉਂ ਛੱਡਿਆ ਹੈ? ਪਦਾਰਥਾਂ ਦੀ ਖ਼ਾਤਰ। ਨਿਰੰਕਾਰ ਨੂੰ ਕਿਉਂ ਛੱਡਿਆ ਹੈ? ਸੰਸਾਰ ਦੀ ਖ਼ਾਤਰ। ਬਹੁਤ ਵੱਡੀਆਂ ਵੱਡੀਆਂ ਗੱਦੀਆਂ ਦੇ ਉੱਤੇ ਬਹੁਤ ਛੋਟੇ ਮਨੁੱਖ ਬੈਠੇ ਹਨ। ਮਨੋਕਾਮਨਾਵਾਂ ਦੀ ਪੂਰਤੀ ਵਾਸਤੇ ਤਰ੍ਹਾਂ ਤਰ੍ਹਾਂ ਦੇ ਅਡੰਬਰ ਰਚਾਉਂਦਾ ਪਿਆ ਹੈ। ਸਾਰੀਆਂ ਅਸੀਸਾਂ ਵਿੱਚੇ ਆ ਜਾਂਦੀਆਂ ਹਨ।

*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

(ਕੀਰਤਨ ਸੋਹਿਲਾ)

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥*

(ਅੰਗ ੪੯੬)

ਇਸ ਤੋਂ ਵੱਡੀ ਵੀ ਕੋਈ ਅਸੀਸ ਹੈ। ਮਨੁੱਖ ਦੁੱਖੀ ਹੈ, ਇੱਛਾਵਾਂ ਹਨ। ਨਿਵਿਰਤੀ ਦਾ ਸਾਧਨ ਕੀ ਹੈ? ਜੱਪ ਹੈ। ਜੱਪ ਨਾਲ ਇੱਛਾਵਾਂ ਦੀ ਪੂਰਤੀ ਹੋ ਜਾਂਦੀ ਹੈ, ਨਹੀਂ। ਜੱਪ ਨਾਲ ਇੱਛਾਵਾਂ ਮਰ ਜਾਂਦੀਆਂ ਹਨ। ਕੋਈ ਇੱਛਾ ਰਹਿੰਦੀ ਨਹੀਂ। ਮੂਲ ਗੱਲ ਜੱਪ ਹੈ। ਤੇਰੀ ਇੱਛਾ ਹੈ, ਸਾਡੀ ਕੋਈ ਇੱਛਾ ਨਹੀਂ। ਉਸਦੀ ਮਰਜ਼ੀ ਕੀ ਹੈ? ਜੋ ਹੋ ਗਿਆ ਮੇਰੇ ਨਾਲ ਇਹ ਉਸਦੀ ਮਰਜ਼ੀ ਹੈ। ਸਭ ਕੁਝ ਪ੍ਰਮਾਤਮਾ ਦੇ ਹੱਥ ਵਿਚ ਹੈ।

*ਦਾਤੈ ਦਾਤਿ ਰਖੀ ਹਥਿ ਆਪਣੈ॥*

(ਅੰਗ ੬੦੪)

ਤੇਰੇ ਹੱਥਾਂ ਵਿਚ ਜੋ ਕੁਝ ਵੀ ਆ ਗਿਆ ਹੈ, ਗ਼ਲਤ ਨਹੀਂ ਹੋ ਸਕਦਾ। ਤੇਰੇ ਹੱਥ ਜਦੋਂ ਗ਼ਲਤ ਨਹੀਂ ਤਾਂ ਤੇਰੇ ਹੱਥਾਂ 'ਚੋਂ ਜੋ ਕੁਝ ਮੈਨੂੰ ਮਿਲਿਆ ਹੈ, ਇਹ ਕਿਸ ਤਰ੍ਹਾਂ ਗ਼ਲਤ ਹੋ ਸਕਦਾ ਹੈ। ਜੇ ਕੌੜਾ ਫਲ ਵੀ ਆ ਗਿਆ ਹੈ ਤਾਂ ਹੇ ਪ੍ਰਭੂ! ਤੂੰ ਸ਼ਾਇਦ ਇਸ ਵਾਸਤੇ ਮੈਨੂੰ ਕੌੜਾ ਫਲ ਦਿੱਤਾ ਹੈ, ਕਿਧਰੇ ਮੇਰੇ ਸਰੀਰ ਵਿਚ ਮਿੱਠੇ ਨੇ ਜ਼ਹਿਰ ਪੈਦਾ ਕਰ ਦੇਣਾ ਹੈ। ਮਨੁੱਖ ਕਹਿ ਦਿੰਦਾ ਹੈ ਇਹ ਕੌੜਾ ਫਲ ਸਾਡੇ ਵਾਸਤੇ, ਹੇ ਪ੍ਰਭੂ! ਇਹ ਕੀ? ਇਸਤੋਂ ਬਿਨਾਂ ਤੇਰੇ ਉਹ ਰੋਗ ਠੀਕ ਨਹੀਂ ਹੋਣੇ ਸਨ ਜੋ ਮਿੱਠੇ ਕਰਕੇ ਹੋ ਗਏ। ਇਸ ਤੋਂ ਬਿਨਾਂ ਉਹ ਕਸ਼ਟ ਦੂਰ ਨਹੀਂ ਹੋਣੇ ਸੀ ਜੋ ਸੁੱਖ ਕਰਕੇ ਹੋ ਗਏ ਹਨ। ਕੀ ਉਸਦੀ ਮਰਜ਼ੀ ਹੈ? ਜੋ ਹੋ ਗਿਆ ਮੇਰੇ ਨਾਲ, ਇਹ ਉਸ ਦੀ ਮਰਜ਼ੀ ਹੈ। ਇਸ ਤਰ੍ਹਾਂ ਦੇ ਮਨੁੱਖ ਦੀ ਕੋਈ ਇੱਛਾ ਰਹਿੰਦੀ ਨਹੀਂ। ਜੱਪ ਕਰਨ ਨਾਲ ਬਣਦੀ ਹੈ। ਜੱਪ ਕਰਦਿਆਂ ਕਰਦਿਆਂ ਇਹ ਅਵਸਥਾ ਬਣ ਜਾਂਦੀ ਹੈ। ਪ੍ਰਭੂ ਨੇ ਸਾਰੀਆਂ ਇੱਛਾਵਾਂ ਪੂਰੀਆਂ ਕਰ ਦਿੱਤੀਆਂ। ਸਾਰੀਆਂ ਇੱਛਾਵਾਂ ਕਦੋਂ ਪੂਰੀਆਂ ਹੁੰਦੀਆਂ ਹਨ?

*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥*

(ਅੰਗ ੧੪੭)

ਜਦੋਂ ਤੇਰੀ ਪ੍ਰਾਪਤੀ ਹੋ ਜਾਵੇ ਤਾਂ ਸਭ ਕੁਝ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿੰਨੇ ਚਿਰ ਤੱਕ ਤੇਰੀ ਪ੍ਰਾਪਤੀ ਨਹੀਂ ਹੋਈ, ਇੱਛਾਵਾਂ ਚੱਲਦੀਆਂ ਰਹਿੰਦੀਆਂ ਹਨ। ਇਕ ਆਲਮ ਕਹਿੰਦਾ ਹੈ-



*ਸਭ ਕੁਛ ਖ਼ੁਦਾ ਸੇ ਮਾਂਗ ਲੀਆ ਖ਼ੁਦਾ ਕੋ ਮਾਂਗ ਕਰ।*
*ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਦ।*

ਖ਼ੁਦਾ ਨੂੰ ਕਹਿੰਦਾ ਹੈ ਕਿ ਕੀ ਮੰਗਾਂ? ਖ਼ੁਦਾ ਨੇ ਆਖਿਆ ਮੈਨੂੰ ਮੰਗ। ਤੈਨੂੰ ਦੇ ਕੇ ਸਾਨੂੰ ਖ਼ੁਸ਼ੀ ਹੋਵੇਗੀ। ਇਹ ਕਹਿੰਦਾ ਹੈ, ਹੇ ਖ਼ੁਦਾ। ਜਿਸ ਦਿਨ ਦਾ ਤੈਨੂੰ ਮੰਗਿਆ ਹੈ, ਉਸ ਦਿਨ ਦਾ ਹੋਰ ਮੰਗਣਾ ਫਿੱਕਾ ਲੱਗਦਾ ਹੈ। ਜਿਸ ਦਿਨ ਦੀ ਤੇਰੀ ਤਲਬ ਜਾਗੀ ਹੈ, ਕੋਈ ਤਲਬ ਹੀ ਨਹੀਂ ਰਹੀ। ਜਿਸ ਦਿਨ ਦੀ ਤੇਰੀ ਪਿਆਸ ਪੈਦਾ ਹੋਈ ਹੈ, ਸਾਰੀਆਂ ਪਿਆਸਾਂ ਖ਼ਤਮ ਹੋ ਗਈਆਂ ਹਨ। ਜਿਸ ਦਿਨ ਦੀ ਤੇਰੀ ਭੁੱਖ ਜਾਗੀ ਹੈ, ਸਾਰੀਆਂ ਭੁੱਖਾਂ ਮਿੱਟ ਗਈਆਂ ਹਨ।

*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

(ਅੰਗ ੯੧੭)

ਧਨਾਸਰੀ ਮਹਲਾ ੪ ॥

*ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥*

ਮਨੁੱਖ ਦੁੱਖੀ ਹੈ ਕਾਮਨਾਵਾਂ ਕਰਕੇ ਤੇ ਪ੍ਰਮਾਤਮਾ ਦਾ ਨਾਮ ਹੀ ਕਾਮਧੇਨ ਹੈ। ਕਹਿੰਦੇ ਹਨ ਕਲਪਨਾ ਹੈ ਕਿ ਇਕ ਅਜਿਹੀ ਗਊ ਕਾਮਧੇਨ ਹੈ, ਕੋਈ ਕਾਮਨਾ ਕਰੋ ਪੂਰੀ ਹੋ ਜਾਂਦੀ ਹੈ। ਕਾਮਨਾਵਾਂ ਤਾਂ ਹੜ੍ਹ ਦੀ ਤਰ੍ਹਾਂ ਆਉਂਦੀਆਂ ਹਨ। ਕਿਹੜੀ ਕਿਹੜੀ ਪੂਰੀ ਕਰੇਗੀ ਇਹ

ਗਊ? ਜਦੋਂ ਪ੍ਰਮਾਤਮਾ ਆਉਂਦਾ ਹੈ, ਸਭ ਕੁਝ ਆ ਜਾਂਦਾ ਹੈ। ਉਹ ਪਰੀਪੂਰਨ ਪ੍ਰਮਾਤਮਾ ਦਾ ਨਾਮ ਜੱਪ ਨਾਲ ਪ੍ਰਾਪਤ ਹੁੰਦਾ ਹੈ, ਸਾਰੀਆਂ ਇੱਛਾਵਾਂ ਦੀ ਪੂਰਤੀ ਕਰ ਦਿੰਦਾ ਹੈ। ਸਾਰੀਆਂ ਕਾਮਨਾਵਾਂ ਨੂੰ ਪੂਰਨ ਕਰਨਾ ਜਿਸਦੇ ਅਧੀਨ ਹੈ, ਉਸਨੇ ਸਾਰੀਆਂ ਇੱਛਾਵਾਂ ਦੀ ਪੂਰਤੀ ਕਰ ਦਿੱਤੀ ਹੈ। ਹੁਣ ਕੋਈ ਇੱਛਾ ਨਹੀਂ ਰਹੀ।

*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ॥ ੧ ॥*

ਹੇ ਮੇਰੇ ਜੀਵ! ਇਸ ਤਰ੍ਹਾਂ ਦੇ ਪਰੀਪੂਰਨ ਪ੍ਰਮਾਤਮਾ ਉਸ ਵਿਚ ਧਿਆਨ ਜੋੜ ਜੋ ਸਾਰੀਆਂ ਇੱਛਾਵਾਂ ਨੂੰ ਮਾਰ ਦਿੰਦਾ ਹੈ। ਇਸ ਗੱਲ ਨੂੰ ਉਹ ਬੰਦਾ ਨਹੀਂ ਸਮਝੇਗਾ, ਜਿਸਦੇ ਅੰਦਰ ਬੜੀਆਂ ਪ੍ਰਬਲ ਇੱਛਾਵਾਂ ਹਨ ਤੇ ਆਇਆ ਹੀ ਇੱਛਾਵਾਂ ਕਰਕੇ ਹੈ।

*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥*

ਉਹ ਜੋ ਸਤਿ ਹੈ ਉਸਦਾ ਨਾਮ ਹੇ ਮਨ! ਜੱਪ। ਜੱਪ ਮਾਨਸਿਕ ਅਵਸਥਾ ਹੈ, ਜੱਪ ਮਨ ਨੇ ਕਰਨਾ ਹੈ।

*ਹਲਤਿ ਪਲਤਿ ਮੁਖ ਊਜਲ ਹੋਈ ਹੈ*
*ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ ਰਹਾਉ॥*

ਉਹ ਜੋ ਪੂਰਨ ਹੈ, ਉਹ ਜੋ ਅੰਜਨ ਤੋਂ ਰਹਿਤ ਹੈ, ਕਾਲਖ ਤੋਂ ਰਹਿਤ ਹੈ, ਨਿਤਾ ਪ੍ਰਤੀ ਉਸਦੇ ਵਿਚ ਧਿਆਨ ਜੋੜਨਾ ਹੈ ਤਾਂਕਿ ਸਦੀਵੀ ਸੁੱਖ ਤੇ ਪਰਮ ਆਨੰਦ ਦੀ ਪ੍ਰਾਪਤੀ ਹੋਵੇ।

*ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ॥*

ਜਿੱਥੇ ਪ੍ਰਭੂ ਦਾ ਸਿਮਰਨ ਚੱਲ ਪੈਂਦਾ ਹੈ, ਆਧ, ਬਿਆਧ, ਉਪਾਧ ਉੱਥੇ ਸਭ ਖ਼ਤਮ ਹੋ ਜਾਂਦੇ ਹਨ। ਆਧ ਰੋਗ ਜੋ ਜਨਮ ਤੋਂ ਚੱਲਦਾ ਹੈ। ਬਿਆਧ, ਕੋਈ ਸਰੀਰ ਵਿਚ ਪੀੜਾ ਖੜੀ ਹੋ ਗਈ ਹੈ। ਉਪਾਧ ਅਚਨਚੇਤ ਕੋਈ ਹਾਦਸਾ ਹੋ ਗਿਆ ਹੈ। ਖ਼ਾਬੋ ਖ਼ਿਆਲ ਵੀ ਨਹੀਂ, ਸੰਤਾਪ ਖੜਾ ਹੋ ਗਿਆ। ਅਚਨਚੇਤ ਜ਼ਿੰਦਗੀ ਮੁਸੀਬਤ ਵਿਚ ਪੈ ਗਈ ਹੈ। ਸਾਹਿਬ ਕਹਿੰਦੇ ਹਨ, ਜਿੱਥੇ ਪ੍ਰਭੂ ਦਾ ਸਿਮਰਨ ਹੈ, ਉਥੇ ਇਸ ਤਰ੍ਹਾਂ ਦੇ ਕੋਈ ਬਿਘਨ ਨਹੀਂ ਰਹਿੰਦੇ। ਇਸ ਤਰ੍ਹਾਂ ਉਹ ਮਨੁੱਖ ਉਪਾਧ ਤੋਂ ਰਹਿਤ ਹੋ ਜਾਂਦਾ ਹੈ। ਪਰ ਇਸ ਤਰ੍ਹਾਂ ਦਾ ਜੱਪ ਜਿਸਦਾ ਹਿੱਸਾ ਬਹੁਤ ਵੱਡਾ ਹੈ, ਜਿਸਦੇ ਸੰਸਕਾਰ ਬਹੁਤ ਪ੍ਰਬਲ ਹਨ, ਜਿਸਦੀ ਸੂਝ ਸਮਝ ਬੜੀ ਪ੍ਰਬਲ ਹੈ ਤੇ ਜਿਸਨੇ ਆਪਣੀ ਸੂਝ ਸਮਝ ਤੋਂ ਅਨੁਭਵ ਪ੍ਰਾਪਤ ਕਰ ਲਿਆ ਹੈ, ਉਹੀ ਇਹ ਜੱਪ ਕਰਦਾ ਹੈ ਤੇ ਇਸ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ।

*ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ॥*

ਗੁਰੂ ਨੇ, ਉਸ ਪਰੀਪੂਰਨ ਪ੍ਰਮਾਤਮਾ ਨੇ ਨਾਨਕ ਨੂੰ ਇਹ ਮੱਤ ਦਿੱਤੀ ਹੈ। ਕੀ? ਜੱਪ ਕਰੋ ਤੇ ਭਉਜਲ ਤੋਂ ਪਾਰ ਹੋ ਜਾਵੋਗੇ। ਕੇਵਲ ਉਸਦਾ ਜੱਪ ਹੀ ਹੈ ਜੋ ਜਗਤ ਤੋਂ ਪਾਰ ਕਰ ਦਿੰਦਾ ਹੈ। ਪਾਣੀ ਦਾ ਸੁਭਾਅ ਡੋਬਣਾ ਨਹੀਂ ਹੈ, ਨਹੀਂ ਤਾਂ ਕੁੱਤੇ ਡੁੱਬਣ, ਬਿੱਲੀਆਂ ਡੁੱਬਣ,

ਖੋਤੇ ਡੁੱਬਣ। ਸੰਸਾਰ ਦਾ ਸੁਭਾਅ ਹੀ ਨਹੀਂ ਹੈ ਕਿਸੇ ਨੂੰ ਗ਼ਰਕ ਕਰਨਾ। ਮਨੁੱਖ ਗ਼ਰਕ ਹੋ ਜਾਂਦਾ ਹੈ ਪਰਿਵਾਰ ਵਿਚ, ਸੰਸਾਰ ਵਿਚ। ਸੰਤੁਲਨ ਵਿਗਾੜ ਬੈਠਦਾ ਹੈ, ਮਨੁੱਖ ਪਾਣੀ ਵਿਚ ਡੁੱਬ ਜਾਂਦਾ ਹੈ। ਪਸ਼ੂ ਸੰਤੁਲਨ ਵਿਗਾੜ ਨਹੀਂ ਸਕਦੇ, ਕਿਉਂਕਿ ਉਹਨਾਂ ਦੇ ਅੰਦਰ ਖੈ ਪੈਦਾ ਹੋਵੇ, ਇਸ ਤਰ੍ਹਾਂ ਦੀ ਮਾਨਸਿਕ ਸਥਿਤੀ ਨਹੀਂ ਹੈ। ਮੁਰਦੇ ਤੈਰਦੇ ਹਨ। ਸਾਹਿਬ ਕਹਿੰਦੇ ਹਨ ਉਸ ਪਰੀਪੂਰਨ ਪ੍ਰਮਾਤਮਾ ਨੇ ਸਮਝ ਦਿੱਤੀ ਹੈ ਤੇ ਉਸਦਾ ਜਿਹੜਾ ਜੱਪ ਹੈ, ਇਹੀ ਬੇੜੀ ਹੈ। ਸਾਹਿਬ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਤਿਗੁਰ ਮਿਲੈ ਤ ਸੋਝੀ ਹੋਇ

ਰਾਮਕਲੀ ਮਹਲਾ ੧ ॥

ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥
ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ॥ ਗੁਰਮਤਿ ਹੋਇ ਤ ਹੁਕਮੁ ਪਛਾਣੈ ॥੧ ॥
ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥ ਹਉਮੈ ਜਾਇ ਸਬਦਿ ਘਰੁ ਲਹੀਐ ॥ ੧ ॥ਰਹਾਉ ॥
ਗਣਿ ਗਣਿ ਜੋਤਕੁ ਕਾਂਡੀ ਕੀਨੀ ॥ ਪੜੈ ਸੁਣਾਵੈ ਤਤੁ ਨ ਚੀਨੀ ॥
ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥ ਹੋਰ ਕਥਨੀ ਬਦਉ ਨ ਸਗਲੀ ਛਾਰੁ ॥੨ ॥
ਨਾਵਹਿ ਧੋਵਹਿ ਪੂਜਹਿ ਸੈਲਾ ॥ ਬਿਨੁ ਹਰਿ ਰਾਤੇ ਮੈਲੋ ਮੈਲਾ ॥

ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ॥ ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ ॥੩ ॥
ਵਾਚੈ ਵਾਦੁ ਨ ਬੇਦੁ ਬੀਚਾਰੈ ॥ ਆਪਿ ਡੁਬੈ ਕਿਉ ਪਿਤਰਾ ਤਾਰੈ ॥
ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ॥ ਸਤਿਗੁਰੁ ਮਿਲੈ ਤ ਸੋਝੀ ਹੋਇ ॥ ੪ ॥
ਗਣਤ ਗਣੀਐ ਸਹਸਾ ਦੁਖੁ ਜੀਐ ॥ ਗੁਰ ਕੀ ਸਰਣਿ ਪਵੈ ਸੁਖੁ ਥੀਐ ॥
ਕਰਿ ਅਪਰਾਧ ਸਰਣਿ ਹਮ ਆਇਆ ॥ ਗੁਰ ਹਰਿ ਭੇਟੇ ਪੁਰਬਿ ਕਮਾਇਆ ॥ ੫ ॥
ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ ॥ ਭਰਮਿ ਭੁਲਾਈਐ ਜਨਮਿ ਮਰਿ ਆਈਐ ॥
ਜਮ ਦਰਿ ਬਾਧਉ ਮਰੈ ਬਿਕਾਰੁ ॥ ਨਾ ਰਿਦੈ ਨਾਮੁ ਨ ਸਬਦੁ ਅਚਾਰੁ ॥ ੬ ॥
ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥ ਦੁਬਿਧਾ ਰਾਤੇ ਮਹਲੁ ਨ ਪਾਵਹਿ ॥
ਜਿਸੁ ਗੁਰ ਪਰਸਾਦੀ ਨਾਮੁ ਅਧਾਰੁ ॥ ਕੋਟਿ ਮਧੇ ਕੋ ਜਨੁ ਆਪਾਰੁ ॥ ੭ ॥
ਏਕੁ ਬੁਰਾ ਭਲਾ ਸਚੁ ਏਕੈ ॥ ਬੂਝੁ ਗਿਆਨੀ ਸਤਗੁਰ ਕੀ ਟੇਕੈ ॥
ਗੁਰਮੁਖਿ ਵਿਰਲੀ ਏਕੋ ਜਾਣਿਆ ॥ ਆਵਣੁ ਜਾਣਾ ਮੇਟਿ ਸਮਾਣਿਆ ॥ ੮ ॥
ਜਿਨ ਕੈ ਹਿਰਦੈ ਏਕੰਕਾਰੁ ॥ ਸਰਬ ਗੁਣੀ ਸਾਚਾ ਬੀਚਾਰੁ ॥
ਗੁਰ ਕੈ ਭਾਣੈ ਕਰਮ ਕਮਾਵੈ ॥ ਨਾਨਕ ਸਾਚੇ ਸਾਚਿ ਸਮਾਵੈ ॥ ੯ ॥ ੪ ॥

(ਅੰਗ ੯੦੪)

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤਿ ਜੀਉ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਰਾਮਕਲੀ ਰਾਗ ਦੇ ਅੰਦਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਮਹਾਂਵਾਕ ਹੈ, ਜਿਸ ਵਿਚ ਇਕ ਬੁਨਿਆਦੀ ਨੁਕਤੇ ਨੂੰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਾਡੇ ਸਾਹਮਣੇ ਰੱਖਿਆ ਹੈ। ਜ਼ਮੀਨ ਦੇ ਉੱਤੇ ਕੇਵਲ ਮਨੁੱਖ ਹੀ ਹੈ ਜਿਸਨੂੰ ਬੜੀ ਪ੍ਰਬਲ ਭਵਿੱਖ ਦੀ ਚਿੰਤਾ ਹੈ। ਕੱਲ ਕਿਹੋ ਜਿਹਾ ਹੋਵੇਗਾ? ਇਸਨੂੰ ਜਾਣਨਾ ਚਾਹੁੰਦਾ ਹੈ। ਮਨੁੱਖ ਕੁਝ ਅਜਿਹਾ ਸਮਝਦਾ ਹੈ ਕਿ ਕੁਝ ਨਿਸਚਿਤ ਹੋਵੇ ਤੇ ਮੈਂ ਨਿਸ਼ਚਿੰਤ ਹੋਵਾਂ। ਜੇਕਰ ਕੁਝ ਨਿਸਚਿਤ ਨਹੀਂ ਤਾਂ ਮੈਂ ਨਿਸਚਿੰਤ ਕਿਸ ਤਰ੍ਹਾਂ ਹੋਵਾਂ? ਜਿਵੇਂ ਸਭ ਤੋਂ ਵੱਡੀ ਘਟਨਾ ਹੈ ਮੌਤ। ਕੁਝ ਨਿਸਚਿਤ ਨਹੀਂ ਹੈ। ਕਦੋਂ ਹੋਣੀ ਹੈ? ਸਾਡੇ ਤੱਲ 'ਤੇ ਕੁਝ ਵੀ ਨਿਸਚਿਤ ਨਹੀਂ ਹੈ। ਪ੍ਰਮਾਤਮਾ ਦੇ ਤੱਲ 'ਤੇ ਤਾਂ ਨਿਸਚਿਤ ਹੈ। ਜਦੋਂ ਦੀ ਮਨੁੱਖਤਾ ਨੇ ਹੋਸ਼ ਸੰਭਾਲੀ ਹੈ, ਉਦੋਂ ਦਾ ਇਸੇ ਯਤਨ ਵਿਚ ਰਿਹਾ ਹੈ ਕਿ ਕੁਝ ਪਤਾ ਚੱਲੇ ਮੈਨੂੰ ਕਿ ਕੱਲ ਕੀ ਹੋਣਾ ਹੈ। ਚਿੰਤਾ ਦਾ ਸੰਬੰਧ ਭਵਿੱਖ ਨਾਲ ਹੈ, ਭੂਤਕਾਲ ਨਾਲ ਨਹੀਂ ਹੈ।

ਕਹਿੰਦੇ ਹਨ ਜਿਸ ਚੀਜ਼ ਦੀ ਮੰਗ ਹੋਵੇ, ਮਾਰਕੀਟ ਵਿਚ ਕੋਈ ਨਾ ਕੋਈ ਉਸਦੀ ਪੂਰਤੀ ਕਰਨ ਲਈ ਆ ਜਾਂਦਾ ਹੈ। ਇਕ ਰੱਬੀ ਨਿਯਮ ਹੈ। ਇਹ ਪੂਰਤੀ ਜੇਕਰ ਸਹੀ ਢੰਗ ਨਾਲ ਨਾ ਹੋਈ ਤਾਂ ਗ਼ਲਤ ਢੰਗ ਨਾਲ ਹੋਵੇਗੀ। ਜਿਵੇਂ ਬਾਜ਼ਾਰ ਵਿਚ ਖਰਾ ਸੋਨਾ ਵੀ ਹੈ ਅਤੇ ਖੋਟਾ ਵੀ ਹੈ। ਹੀਰੇ ਵੀ ਹਨ, ਪਰ ਕੱਚ ਵੀ ਹੀਰਿਆਂ ਦੀ ਤਰ੍ਹਾਂ ਚਮਕਦਾ ਹੈ। ਕਈ ਵਾਰੀ ਕੱਚ ਹੀਰੇ ਨਾਲੋਂ ਜ਼ਿਆਦਾ ਚਮਕਦਾ ਹੈ। ਕਈ ਵਾਰੀ ਮੁਲੱਮਾ ਸੋਨੇ ਨਾਲੋਂ ਜ਼ਿਆਦਾ ਚਮਕਦਾ ਹੈ। ਕਈ ਵਾਰੀ ਝੂਠ ਸੱਚ ਨਾਲੋਂ ਜ਼ਿਆਦਾ ਚਮਕ ਤੇ ਦਮਕ ਰੱਖਦਾ ਹੈ। ਝੂਠ ਨੂੰ ਸੱਚ ਬਣਾਉਣਾ ਹੈ ਤਾਂ ਚਮਕਾਉਣਾ ਪੈਂਦਾ ਹੈ, ਨਹੀਂ ਤਾਂ ਝੂਠ ਚੱਲ ਨਹੀਂ ਸਕਦਾ। ਮੁਲੱਮਾ ਝਾੜ ਕੇ ਬਹੁਤਾ ਚਮਕਾਉਣਾ ਪਵੇਗਾ ਤਾਂਕਿ ਅਗਲੇ ਨੂੰ ਇਹੋ ਜਾਪੇ ਕਿ ਇਹ ਸੋਨਾ ਹੈ।

ਆਦਿਕਾਲ ਤੋਂ ਇਸ ਤਰ੍ਹਾਂ ਦੇ ਬੰਦੇ ਅੱਗੇ ਆਏ, ਜਿੰਨ੍ਹਾਂ ਨੇ ਐਲਾਨੀਆਂ ਕਿਹਾ ਕਿ ਅਸੀਂ ਤੁਹਾਡਾ ਭਵਿੱਖ ਜਾਣਦੇ ਹਾਂ। ਤੁਹਾਡੇ ਮੱਥੇ ਦੀ ਰੇਖਾ, ਤੁਹਾਡੀਆਂ ਹੱਥ ਦੀਆਂ ਰੇਖਾਵਾਂ, ਤੁਹਾਡੇ ਪੈਰਾਂ ਦੀਆਂ ਲਕੀਰਾਂ ਅਸੀਂ ਦੇਖਾਂਗੇ। ਇਸ ਤੋਂ ਇਲਾਵਾ ਗਣਤ ਵਿੱਦਿਆ ਚੱਲੀ। ਉਹਨਾਂ ਨੇ ਇਹ ਦੱਸਣਾ ਸ਼ੁਰੂ ਕੀਤਾ। ਜੋਤਿਸ਼ ਨੂੰ ਦੋ ਹਿਸਿਆਂ ਵਿਚ ਵੰਡਦੇ ਹਨ—ਭਲਤ ਜੋਤਿਸ਼, ਗਣਤ ਜੋਤਿਸ਼। ਜੋ ਰੇਖਾ ਬਣ ਚੁੱਕੀਆਂ ਹਨ ਸਰੀਰ ਵਿਚ ਇਹ ਭਲਤ ਹਨ। ਅਜਿਹਾ ਹੋਵੇਗਾ ਉਹਨਾਂ ਦਾ ਖ਼ਿਆਲ ਹੈ। ਗਣਤ ਜੋਤਿਸ਼ ਦਿਨਾਂ ਦੀ ਚਾਲ ਇਹ ਰਾਸ਼ੀਆਂ ਦੀ ਚਾਲ, ਸੂਰਜ ਇਕ ਰਾਸ ਨੂੰ ਛੱਡ ਕੇ ਦੂਸਰੇ ਰਾਸ ਵਿਚ ਪ੍ਰਵੇਸ਼ ਕਰਦਾ ਹੈ। ਇਹ ਦਿਨਾਂ ਦੀ ਗਰਦਿਸ਼ ਤੇਰੇ ਲਈ ਕੀ ਸਾਜ਼ੋ ਸਾਮਾਨ ਪੈਦਾ ਕਰੇਗੀ। ਤਾਂ ਇੱਥੋਂ ਗਣਤ ਜੋਤਿਸ਼ ਨੇ ਜਨਮ ਲਿਆ।

ਮੈਂ ਹੈਰਾਨ ਹੋਇਆ ਜਦ ਮੈਨੂੰ ਇੱਕ ਸੱਜਣ ਨੇ ਦੱਸਿਆ ਕਿ ਅਮਰੀਕਾ, ਕਨੇਡਾ ਵਿਚ ਬਾਕਾਇਦਾ ਇਹ ਕਾਲਜ ਵਿਚ **subject** ਹੈ ਜੋਤਿਸ਼ ਦਾ। ਭਾਰਤ ਤਾਂ ਜੋਤਿਸ਼ੀਆਂ ਨਾਲ ਭਰਿਆ ਪਿਆ ਹੈ, ਕਿਉਂਕਿ ਹਰ ਮਨੁੱਖ ਨੂੰ ਆਪਣਾ ਭਵਿੱਖ ਜਾਣਨ ਦੀ ਚਿੰਤਾ ਹੈ। ਦੂਸਰਾ ਮਨੁੱਖ ਇਹ ਜਾਣਨਾ ਚਾਹੁੰਦਾ ਹੈ ਕਿ ਫਲਾਨੇ ਨਾਲ ਮੈਂ ਸੰਬੰਧ ਜੋੜਿਆ ਹੈ, ਲਾਭ ਵਿਚ ਰਹਾਂਗਾ ਕਿ ਨੁਕਸਾਨ ਵਿਚ ਰਹਾਂਗਾ। ਫਲਾਨੀ ਥਾਂ ਮੈਂ ਖ਼ਰੀਦੀ ਹੈ, ਮੈਂ ਮਕਾਨ ਬਣਾਵਾਂ, ਠੀਕ ਰਹੇਗਾ ਕਿ ਨਹੀਂ। ਫਲਾਨਾ ਕਾਰੋਬਾਰ ਮੇਰੇ ਲਈ ਠੀਕ ਰਹੇਗਾ ਕਿ ਨਹੀਂ ਰਹੇਗਾ। ਜ਼ਿਆਦਾਤਰ ਚਿੰਤਾ ਦੁਨਿਆਵੀ ਹੁੰਦੀ ਹੈ। ਜਿੰਨਾ ਸੰਸਾਰੀ ਬੰਦਾ ਹੋਵੇਗਾ ਉਨਾ ਹੀ ਚਿੰਤਾ ਕਰੇਗਾ। ਚਿੰਤਾ ਇਕ ਪ੍ਰਬਲ ਮਾਨਸਿਕ ਰੋਗ ਹੈ। ਚਿੰਤਾ ਵਸ ਮਨੁੱਖ ਹਰੀ ਦਾ ਚਿੰਤਨ ਨਹੀਂ ਕਰ ਸਕਦਾ। ਭਵਿੱਖ ਦੀ ਚਿੰਤਾ ਵਿਚ ਇੰਨਾ ਲੀਨ ਹੈ ਕਿ ਇਹ ਬਾਣੀ ਵਿਚ ਆਪਣੀ ਸੁਰਤ ਕਿਵੇਂ ਜੋੜੇ। ਇਸਦਾ ਸਾਰਾ ਧਿਆਨ ਤਾਂ ਆਉਣ ਵਾਲੇ ਕੱਲ ਵਿਚ ਹੈ ਤੇ ਗੁਟਕਾ ਹੱਥ ਵਿਚ ਹੈ। ਬਾਣੀ ਤਾਂ ਪਿਆ ਪੜ੍ਹਦਾ ਹੈ ਪਰ ਧਿਆਨ ਭਵਿੱਖ ਵਿਚ ਹੈ। ਇਸ ਵਾਸਤੇ ਵਿਦਵਾਨਾਂ ਨੇ ਧਰਮ ਨੂੰ ਧਿਆਨ-ਸਾਧਨਾ ਆਖਿਆ ਹੈ। ਧਿਆਨ ਜਿਸ ਦਾ ਹਰ ਸਮੇਂ ਲੜਖੜਾਵੇ, ਉਹ ਬੰਦਾ ਹਰ ਸਮੇਂ ਲੜਖੜਾ ਜਾਂਦਾ ਹੈ।

ਇਕ ਨੁਕਤਾ ਮੈਂ ਤੁਹਾਡੇ ਸਾਹਮਣੇ ਰੱਖਾਂ। ਇਹ ਅੱਖਾਂ ਜਿਸਨੂੰ ਦੇਖ ਰਹੀਆਂ ਹਨ, ਉਸੇ ਨਾਲ ਹੀ ਬੋਲਿਆ ਜਾ ਰਿਹਾ ਹੈ, ਇਹ ਕਿਸ ਤਰ੍ਹਾਂ ਪਤਾ ਚੱਲੇਗਾ? ਜ਼ਬਾਨ ਨੂੰ ਪਤਾ ਚੱਲੇਗਾ ਜਾਂ ਅੱਖਾਂ ਨੂੰ? ਨਹੀਂ, ਧਿਆਨ ਕਰਕੇ ਪਤਾ ਚੱਲੇਗਾ ਕਿ ਜਿਸ ਨਾਲ ਮੈ ਬੋਲ ਰਿਹਾ ਹਾਂ, ਮੈਂ ਉਸੇ ਨੂੰ ਦੇਖ ਰਿਹਾ ਹਾਂ। ਜਿਸਨੂੰ ਮੈਂ ਦੇਖ ਰਿਹਾ ਹਾਂ, ਮੈਂ ਉਸੇ ਨਾਲ ਬੋਲ ਰਿਹਾ ਹਾਂ। ਇਹ ਪਤਾ ਕਿਵੇਂ ਚੱਲੇਗਾ? ਕੰਨਾਂ ਨੂੰ, ਅੱਖਾਂ ਨੂੰ? ਕਦੀ ਨਹੀਂ, ਇਹ ਧਿਆਨ ਕਰਕੇ ਪਤਾ ਚੱਲਦਾ ਹੈ। ਕਈ ਵਾਰੀ ਮਨੁੱਖ ਦੇਖਦਾ ਕਿਸੇ ਨੂੰ ਪਿਆ ਹੈ ਪਰ ਗੱਲ ਕਿਸੇ ਨਾਲ ਕਰਦਾ ਪਿਆ ਹੈ ਅਤੇ ਸੁਣਦਾ ਕਿਸੇ ਨੂੰ ਪਿਆ ਹੈ। ਧਿਆਨ ਲੜਖੜਾ ਗਿਆ ਹੈ। ਕੰਨਾਂ ਦੀ ਮਹਾਨਤਾ ਧਿਆਨ ਕਰਕੇ ਹੈ, ਜ਼ਬਾਨ ਦੀ ਮਹਾਨਤਾ ਧਿਆਨ ਕਰਕੇ ਹੈ, ਅੱਖਾਂ ਦੀ ਮਹਾਨਤਾ ਧਿਆਨ ਕਰਕੇ ਹੈ। ਜੇਕਰ ਧਿਆਨ ਨਹੀਂ, ਇਹ ਸਾਰੇ ਗਿਆਨ-ਇੰਦਰੇ ਵਿਅਰਥ ਹਨ। ਜੇਕਰ ਧਿਆਨ ਨਹੀਂ ਤਾਂ ਨਾ ਮੇਰੀਆਂ ਅੱਖਾਂ ਕੁਝ ਦੇਖ ਸਕਣਗੀਆਂ, ਨਾ ਮੇਰੇ ਕੰਨ ਕੁਝ ਸੁਣ ਸਕਣਗੇ, ਨਾ ਮੇਰਾ ਬੋਲਿਆ ਹੋਇਆ ਮੈਨੂੰ ਪਤਾ ਲੱਗੇਗਾ। ਇਸ ਵਾਸਤੇ ਜਿਸ ਦਿਨ ਸ਼ਬਦ ਵਿਚ ਧਿਆਨ ਹੁੰਦਾ ਹੈ, ਸ਼ਬਦ ਸਾਰਥਿਕ ਹੁੰਦਾ ਹੈ, ਨਹੀਂ ਤਾਂ ਨਹੀਂ।

ਸਾਡੇ ਦੇਸ਼ ਵਿਚ ਇਸ ਤਰ੍ਹਾਂ ਦੇ ਜਿਹੜੇ ਧਿਆਨ-ਸਾਧਨਾ ਕਰਨ ਵਾਲੇ ਸਨ ਜਾਂ ਹੁਣ ਵੀ ਹਨ, ਇਹਨਾਂ ਵਿਚੋਂ ਇਕ ਤਬਕਾ ਇਸ ਤਰ੍ਹਾਂ ਦਾ ਵੀ ਸੀ, ਜਿਹੜਾ ਇਹ ਜਾਣਨਾ ਚਾਹੁੰਦਾ ਸੀ ਕਿ ਦੇਖੀਏ ਅਤੇ ਸਮਝੀਏ ਕਿ ਮਨੁੱਖ ਨਾਲ ਕੱਲ ਕੀ ਹੋਣਾ ਹੈ? ਬੜੇ ਬੜੇ ਗਿਆਨੀਆਂ ਦੇ ਅੰਦਰ ਵੀ ਭਵਿੱਖ ਦੀ ਚਿੰਤਾ ਸੀ। ਭਗਤ ਕਬੀਰ ਵੀ ਕਹਿੰਦੇ ਹਨ ਕਿ ਪਤਾ ਨਹੀਂ ਕੱਲ ਮੇਰੇ ਨਾਲ ਕੀ ਹੋਣਾ ਹੈ? ਮੈਨੂੰ ਤਾਂ ਕੰਬਣੀ ਛਿੜੀ ਹੋਈ ਹੈ। ਕਬੀਰ ਵਰਗਾ ਸੰਤ

ਆਖੇ ਮੈਂ ਤਾਂ ਭੈਭੀਤ ਹਾਂ ਅਤੇ ਭੈਅ ਕਰਕੇ ਕੰਬਣੀ ਛਿੜੀ ਹੋਈ ਹੈ। ਪਤਾ ਨਹੀਂ ਪ੍ਰਮਾਤਮਾ ਨੇ ਕੱਲ ਕੀ ਕਰਨਾ ਹੈ? ਹਰ ਮਨੁੱਖ ਦੇ ਅੰਦਰ ਚਿੰਤਾ ਹੈ, ਚਾਹੇ ਉਹ ਵਿਗਿਆਨਕ ਹੈ, ਸਾਧੂ ਹੈ, ਸੰਤ ਹੈ, ਦਾਰਸ਼ਨਿਕ ਹੈ, ਇਸ ਪੱਧਰ 'ਤੇ ਸਾਰੇ ਇੱਕੋ ਜਿਹੇ ਹੋ ਜਾਂਦੇ ਹਨ। ਮਨੁੱਖ ਚਾਹੁੰਦਾ ਹੈ ਕੱਲ ਮੇਰੇ ਨਾਲ ਠੀਕ ਹੋਵੇ, ਗ਼ਲਤ ਨਾ ਹੋਵੇ। ਕੱਲ ਮੇਰੇ ਨਾਲ ਕਿਸ ਤਰ੍ਹਾਂ ਠੀਕ ਹੋਵੇਗਾ? ਇਸਨੂੰ ਜੋਤਸ਼ੀਆਂ ਨੇ ਦੱਸਿਆ ਹੈ ਕਿ ਦਿਨ ਠੀਕ ਹੋਇਆ ਤਾਂ ਕੱਲ ਤੇਰੇ ਲਈ ਠੀਕ ਹੋਵੇਗਾ। ਗ੍ਰਹਿ ਨਛੱਤਰਾਂ ਦੀ ਚਾਲ ਠੀਕ ਹੋਈ ਤਾਂ ਤੇਰੇ ਲਈ ਠੀਕ ਹੋਵੇਗੀ ਨਹੀਂ ਤਾਂ ਨਹੀਂ।

ਦੂਜਾ ਹੈ ਧਰਮ ਬ੍ਰਹਮ ਗਿਆਨ। ਤੇਰੇ ਅੱਜ ਕਰਮ ਠੀਕ ਹੋਏ ਤਾਂ ਕੱਲ ਠੀਕ ਹੋਵੇਗਾ, ਨਹੀਂ ਤਾਂ ਨਹੀਂ। ਅੱਜ ਤੇਰਾ ਬੋਇਆ ਹੋਇਆ ਬੀਜ ਠੀਕ ਹੈ ਤਾਂ ਕੱਲ ਤੇਰਾ ਫਲ ਵੀ ਠੀਕ ਹੋਵੇਗਾ। ਅੱਜ ਤੇਰਾ ਬੋਇਆ ਹੋਇਆ ਬੀਜ ਗ਼ਲਤ ਹੈ ਤਾਂ ਕੱਲ ਤੇਰਾ ਫਲ ਵੀ ਗ਼ਲਤ ਹੋਵੇਗਾ। ਬੰਦੇ ਨੂੰ ਕਿਹਾ ਗਿਆ ਕਿ ਤੇਰੇ ਲਈ ਸ਼ਨੀਵਾਰ ਠੀਕ ਨਹੀਂ, ਮੰਗਲਵਾਰ ਭਾਰਾ ਹੈ, ਬੁੱਧਵਾਰ ਠੀਕ ਨਹੀਂ। ਰਾਜਿਸਥਾਨ ਦੇ ਲੋਕ ਅੱਜ ਵੀ ਬੁੱਧਵਾਰ ਵਾਲੇ ਦਿਨ ਸਫ਼ਰ ਨਹੀਂ ਕਰਦੇ। ਵਿਆਹ ਸ਼ਾਦੀ ਹੈ ਤਾਂ ਫਿਰ ਲੱਭੀਏ ਦਿਨ ਕਿਹੜਾ ਚੰਗਾ ਹੈ? ਉਸ ਦਿਨ ਬੱਚੀ ਦੀ ਸ਼ਾਦੀ ਕਰੀਏ। ਇਸ ਉੱਤੇ ਲੋਕਾਂ ਦਾ ਬਹੁਤ ਵਿਸ਼ਵਾਸ ਹੈ, ਆਪਣੇ ਕਰਮ 'ਤੇ ਨਹੀਂ। ਸਾਰੇ ਦੇਸ਼ ਦੇ ਅਖ਼ਬਾਰ ਹਫ਼ਤਾਵਾਰੀ ਲੋਕਾਂ ਦਾ ਭਵਿੱਖ ਦੱਸਦੇ ਹਨ। ਲੋਕੀਂ ਮੈਗਜ਼ੀਨ, ਰਸਾਲਿਆਂ ਵਿਚ ਆਪਣਾ ਭਵਿੱਖ ਵੇਖਦੇ ਹਨ। ਉਹਨਾਂ ਨੂੰ ਕੌਣ ਦੱਸੇ ਕਿ ਤੁਹਾਡਾ ਭਵਿੱਖ ਤੁਹਾਡੀ ਜ਼ਿੰਦਗੀ ਵਿਚ ਹੈ, ਅਖ਼ਬਾਰਾਂ ਵਿਚ ਨਹੀਂ ਹੈ।

ਐਤਕੀਂ ਜਦੋਂ ਮੈਂ ਇੰਗਲੈਂਡ ਜਾ ਰਿਹਾ ਸੀ। ਸੁੱਤੇ ਸਿਧ ਸੀਸ ਗੰਜ ਵਿਚ ਇਕ ਸੱਜਣ ਮੇਰੇ ਕੋਲ ਬੈਠਾ ਸੀ। ਪਹਿਲੇ ਤਾਂ ਉਸਨੇ ਮੇਰੇ ਕੋਲੋਂ ਬਸਤਰ ਮੰਗੇ। ਕਹਿਣ ਲੱਗਾ ਕਿ ਚੋਲਾ ਤੇ ਦਸਤਾਰ ਦਿਉ। ਮੈਂ ਕਿਹਾ ਠੀਕ ਹੈ। ਫਿਰ ਮੈਨੂੰ ਕਹਿਣ ਲੱਗਾ, ਸੁਣਿਆ ਹੈ ਤੁਸੀਂ ਕੱਲ ਇੰਗਲੈਂਡ ਜਾ ਰਹੇ ਹੋ। ਮੈਂ ਕਿਹਾ, ਹਾਂ। ਕਹਿੰਦਾ ਹੈ, ਇਹ ਤਾਂ ਵਧੀ ਚੱਲ ਰਹੀ ਹੈ, ਸੁਧੀ ਨਹੀਂ ਚੱਲ ਰਹੀ। ਮੱਸਿਆ ਤੋਂ ਬਾਅਦ ਚੰਦਰਮਾ ਜਦੋਂ ਨਿਕਲਦਾ ਹੈ ਤੇ ਵੱਧਦਾ ਹੈ, ਉਸਨੂੰ ਸੁਧੀ ਕਹਿੰਦੇ ਹਨ ਤੇ ਪੂਰਨਮਾਸ਼ੀ ਤੋਂ ਬਾਅਦ ਜਦੋਂ ਘੱਟਦਾ ਹੈ, ਉਸਨੂੰ ਵਧੀ ਕਹਿੰਦੇ ਹਨ। ਮੈਂ ਕਿਹਾ, ਤੈਨੂੰ ਮੈਂ ਚੋਲਾ ਦੇਣਾ ਸੀ, ਦਸਤਾਰ ਦੇਣੀ ਸੀ, ਪਰ ਹੁਣ ਨਹੀਂ ਦੇਣੀ। ਇੰਨਾ ਵਹਿਮੀ ਬੰਦਾ। ਮੇਰਾ ਲੇਖਾ ਜੋਖਾ ਕਿਸੇ ਦਿਨ 'ਤੇ ਨਹੀਂ ਖੜ੍ਹਾ, ਰਾਤ 'ਤੇ ਨਹੀਂ ਖੜ੍ਹਾ, ਸੁਧੀ 'ਤੇ ਨਹੀਂ ਖੜ੍ਹਾ, ਵਧੀ 'ਤੇ ਨਹੀਂ ਖੜ੍ਹਾ। ਮੇਰਾ ਲੇਖਾ ਜੋਖਾ ਮੇਰੇ ਕਰਮਾਂ 'ਤੇ ਖੜ੍ਹਾ ਹੈ। ਫਿਰ ਵੀ ਮਨੁੱਖ ਨੂੰ ਕਰਮਾਂ 'ਤੇ ਭਰੋਸਾ ਕਿਉਂ ਨਹੀ ਆਇਆ। ਇਸ ਵਾਸਤੇ ਨਹੀਂ ਆਇਆ, ਬੀਜ ਤਾਂ ਮੈਂ ਅੱਜ ਬੋਇਆ ਹੈ, ਫਲ ਤਾਂ ਅੱਜ ਹੈ ਨਹੀਂ। ਉਡੀਕ ਕਰਨੀ ਪਵੇਗੀ ਕਿਧਰੇ ਮਹੀਨਾ, ਦੋ ਮਹੀਨੇ, ਚਾਰ ਮਹੀਨੇ। ਸਾਲ ਵੀ ਕਰਨੀ ਪੈ ਸਕਦੀ ਹੈ, ਪੰਜ ਸਾਲ ਵੀ ਕਰਨੀ ਪੈ ਸਕਦੀ ਹੈ।

ਜਿਹੜਾ ਨਿਯਮ ਬਨਸਪਤੀ 'ਤੇ ਲਾਗੂ ਹੈ, ਜੀਵਨ 'ਤੇ ਵੀ ਉਹੀ ਲਾਗੂ ਹੈ। ਇਮਲੀ 35 ਸਾਲਾਂ ਬਾਅਦ ਫਲੀ-ਭੂਤ ਹੁੰਦੀ ਹੈ। ਤੁਸੀਂ ਬੂਟਾ ਅੱਜ ਲਾਉ ਤੇ ਉਡੀਕ ਕਰੋ 35 ਸਾਲ। ਬੰਦਾ ਕਹਿੰਦਾ ਹੈ ਅੱਜ ਤਾਂ ਮੈਂ ਚੰਗੇ ਕਰਮ ਕੀਤੇ ਹਨ, ਨਿਤਨੇਮ ਕੀਤਾ, ਦਸਵੰਧ ਵੀ ਕੱਢਿਆ, ਸਤਸੰਗਿ ਵੀ ਕੀਤਾ, ਫਿਰ ਅੱਜ ਮੇਰੇ ਨਾਲ ਹੀ ਇਹ ਘਟਨਾ ਕਿਉਂ ਹੋ ਗਈ। ਸਹਿਜੇ ਸਹਿਜੇ ਮਨੁੱਖ ਦਾ ਕਰਮ ਤੋਂ ਭਰੋਸਾ ਹੱਟਦਾ ਗਿਆ। ਕਰਮ ਮੈਂ ਅੱਜ ਸ਼ੁੱਭ ਕੀਤਾ ਹੈ, ਝੋਲੀ ਵਿਚ ਮੇਰੇ ਦੁੱਖ ਪਿਆ ਹੈ। ਸਵੇਰੇ ਖ਼ੁਸ਼ੀ ਖ਼ੁਸ਼ੀ ਨਾਲ ਮੈਂ ਕਰਮ ਕੀਤਾ ਹੈ, ਸ਼ਾਮ ਨੂੰ ਮੈਨੂੰ ਰੋਣਾ ਪਿਆ ਹੈ। ਕਰਮ 'ਤੇ ਭਰੋਸਾ ਹੱਟਦਾ ਗਿਆ, ਜੋਤਿਸ਼ਾਂ 'ਤੇ ਭਰੋਸਾ ਵੱਧਦਾ ਗਿਆ। ਸ਼ਾਇਦ ਦਿਨ ਠੀਕ ਨਹੀਂ, ਸ਼ਾਇਦ ਗ੍ਰਹਿ ਨਛੱਤਰਾਂ ਦੀ ਚਾਲ ਠੀਕ ਨਹੀਂ, ਇਸ 'ਤੇ ਭਰੋਸਾ ਵੱਧਦਾ ਗਿਆ। ਚੰਗੇ ਚੰਗੇ ਸਤਿਸੰਗੀਆਂ ਦਾ ਵੱਧ ਗਿਆ ਹੈ। ਜਿਹੜੇ ਝੂਮ ਝੂਮ ਕੇ ਕਥਾ ਕੀਰਤਨ ਸੁਣਦੇ ਹਨ, ਉਹਨਾਂ ਦਾ ਵੀ ਕੋਈ ਭਰੋਸਾ ਨਹੀਂ। ਭਰੋਸਾ ਹੀ ਤਾਂ ਡੋਲਦਾ ਹੈ। ਤਾਂ ਹੀ ਅਰਦਾਸ ਹੈ-

*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*

(ਅੰਗ ੨੫੬)

ਜੇਕਰ ਕੁਝ ਹੋ ਗਿਆ ਹੈ ਮੇਰੇ ਨਾਲ ਤਾਂ ਅਕਾਰਨ ਨਹੀਂ ਹੋਇਆ, ਉਸਦਾ ਕਾਰਨ ਹੈ। ਬਿਨਾਂ ਕਾਰਨ ਦੇ ਕੁਝ ਵੀ ਨਹੀਂ ਹੁੰਦਾ ਤੇ ਉਹ ਕਾਰਨ ਕਰਮ ਹੈ। ਅੱਜ ਮੇਰੇ ਨਾਲ ਕੁਝ ਵੀ ਹੋ ਗਿਆ ਹੈ, ਹੁਣ ਮੈਨੂੰ ਇਹ ਨਹੀਂ ਪਤਾ ਮੈਂ ਕੀ ਬੋਇਆ ਹੈ।



*ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ॥*

*ਮੈ ਕਿਆ ਜਾਨਉ ਬਾਬਾ ਰੇ॥*

(ਅੰਗ ੮੭੦)

ਸਮਾਂ ਬਹੁਤ ਹੋ ਗਿਆ ਹੈ, ਪਤਾ ਨਹੀਂ ਮੈਂ ਕਦੋਂ ਬੀਜ ਬੋਇਆ ਸੀ, ਅੱਜ ਦੁੱਖ ਹੈ। ਪਰ ਅੱਜ ਦੇ ਦੁੱਖ ਤੋਂ ਮੈਨੂੰ ਅੰਦਾਜ਼ਾ ਲਾ ਲੈਣਾ ਚਾਹੀਦਾ ਹੈ ਕਿ ਮੈਂ ਕਿਸੇ ਦਿਨ ਇਹ ਬੀਜ ਬੋਇਆ ਸੀ। ਬਿਨਾਂ ਬੀਜ ਤੋਂ ਇਹ ਫਲ ਨਹੀਂ ਹੁੰਦਾ। ਇਕ ਤਾਂ ਇਸ ਭਰੋਸੇ ਨਾਲ ਜੀਵਨ ਹੈ ਅਤੇ ਦੂਸਰਾ ਭਰੋਸਾ ਦਿਨ ਠੀਕ ਨਹੀਂ ਸੀ। ਇਸ ਤਰੀਕੇ ਨਾਲ ਪਾਂਧਿਆਂ ਦੀ, ਪੜ੍ਹਿਆਂ ਲਿਖਿਆਂ ਦੀ ਸ਼ਬਦਾਵਲੀ ਹੈ ਜੋ ਇਸ ਵਿੱਦਿਆ ਨੂੰ ਪੜ੍ਹਦੇ ਹਨ। ਰਹਾਉ ਦੀ ਪੰਗਤੀ ਹੈ-

*ਝੂਠੁ ਨ ਬੋਲਿ ਪਾਡੇ ਸਚੁ ਕਹੀਐ॥*

ਹੇ ਜੋਤਸ਼ੀ! ਝੂਠ ਬੋਲ ਰਿਹਾ ਹੈਂ। ਗਿਆਨੀ ਹੋਵੇ ਤੇ ਝੂਠਾ ਨਾ ਹੋਵੇ, ਪੰਡਿਤ ਹੋਵੇ ਤੇ ਝੂਠਾ ਨਾ ਹੋਵੇ। ਕਿਸੇ ਮੂਰਖ ਦਾ ਝੂਠ ਨਹੀਂ ਚੱਲਦਾ, ਪੰਡਿਤ ਦਾ ਚੱਲਦਾ ਹੈ। ਕਿਉਂ? ਉਸਨੂੰ ਝੂਠ ਨੂੰ ਸ਼ਿੰਗਾਰ ਕੇ ਪੇਸ਼ ਕਰਨਾ ਆਉਂਦਾ ਹੈ।

*ਮੁਖਿ ਝੂਠ ਬਿਭੂਖਣ ਸਾਰੰ॥*

(ਅੰਗ ੪੭੦)

ਖੋਟਾ ਸਿੱਕਾ ਮੂਰਖ ਬੰਦਾ ਨਹੀਂ ਚਲਾ ਸਕਦਾ, ਚਲਾਕ ਬੰਦੇ ਹੀ ਨਕਲੀ ਨੋਟ ਚਲਾਉਂਦੇ ਹਨ।

*ਹ੍ਰਿਦੈ ਕਪਟੁ ਮੁਖ ਗਿਆਨੀ॥* (ਅੰਗ ੬੫੬)

ਹੋਵੇ ਗਿਆਨੀ ਤੇ ਕਪਟੀ ਨਾ ਹੋਵੇ, ਹੋਵੇ ਪੰਡਿਤ ਤੇ ਝੂਠਾ ਨਾ ਹੋਵੇ। ਗੁਸਤਾਖ਼ੀ ਮਾਫ, ਸੱਚ ਦੇ ਮੰਦਿਰਾਂ ਵਿਚ ਝੂਠ ਚੱਲਦਾ ਹੈ। ਕਿਉਂ ਚੱਲਦਾ ਹੈ? ਝੂਠ ਨੂੰ ਸੱਚ ਦੇ ਗਹਿਣੇ ਪੁਆਉਣ ਦੀ ਜਾਚ ਪਾਂਧੇ ਨੂੰ ਆਉਂਦੀ ਹੈ, ਗਿਆਨੀ ਨੂੰ ਆਉਂਦੀ ਹੈ। ਇਹ ਝੂਠ ਹੈ ਕਿ ਇਹ ਦਿਨ ਠੀਕ ਨਹੀਂ ਸੀ। ਜੇਕਰ ਸਭ ਕੁਝ ਗ੍ਰਹਿ ਨਛੱਤਰ ਹੈ ਤਾਂ ਮੈਨੂੰ ਕਰਮਾਂ ਦੀ ਫ਼ਿਕਰ ਕਰਨੀ ਨਹੀਂ ਚਾਹੀਦੀ। ਮੈਂ ਤਾਂ ਫਿਰ ਸਾਰੇ ਹੀ ਅਨਰਥ ਕਰਾਂ। ਮੇਰਾ ਭਵਿੱਖ ਮੇਰੇ ਕਰਮਾਂ 'ਤੇ ਖੜਾ ਹੈ, ਮੇਰਾ ਭਵਿੱਖ ਦਿਨਾਂ 'ਤੇ ਨਹੀਂ ਖੜਾ। ਮੇਰਾ ਭਵਿੱਖ ਸੂਰਜ ਦੀ ਚਾਲ 'ਤੇ ਨਹੀਂ ਖੜਾ, ਮੇਰਾ ਭਵਿੱਖ ਜ਼ਿੰਦਗੀ ਦੀ ਚਾਲ 'ਤੇ ਖੜਾ ਹੈ। ਇਹਨਾਂ ਦੋਨਾਂ ਵਿਚੋਂ ਮੈਨੂੰ ਇੱਕ ਨੂੰ ਚੁਣਨਾ ਪਵੇਗਾ। ਸਾਰੇ ਦਿਨ ਚੰਗੇ ਹਨ, ਪਰ ਮੇਰੇ ਕਰਮ ਚੰਗੇ ਨਹੀਂ। ਸਾਰੀਆਂ ਰਾਤਾਂ ਚੰਗੀਆਂ ਹਨ, ਪਰ ਮੇਰੇ ਕਰਮ ਚੰਗੇ ਨਹੀਂ। ਕੁਝ ਘਟਨਾ ਘਟ ਗਈ ਹੈ, ਦਿਨ ਤਾਂ ਚੰਗਾ ਹੈ, ਮੈਂ ਚੰਗਾ ਨਹੀਂ ਹਾਂ। ਦੂਸਰਾ ਮੈਂ ਤਾਂ ਚੰਗਾ ਹਾਂ ਪਰ ਦਿਨ ਮਾੜਾ ਹੈ। ਇਸਦਾ ਇਕ ਸਬੂਤ ਮਿਲ ਜਾਂਦਾ ਹੈ, ਇਸ ਵਾਸਤੇ ਕਰਮਾਂ 'ਤੇ ਭਰੋਸਾ ਨਹੀਂ ਬੱਝਦਾ। ਜਿਸਨੇ ਦਿਨ ਭੈੜਾ ਬਣਾਇਆ ਹੈ ਕੀ ਉਹ ਆਪ ਚੰਗਾ ਹੋਵੇਗਾ? ਜਿਸਨੇ ਰਾਤ ਭੈੜੀ ਬਣਾਈ ਹੈ ਕੀ ਉਹ ਆਪ ਚੰਗਾ ਹੋਵੇਗਾ? ਜਿਸਦੀ ਕਿਰਤ ਠੀਕ ਨਹੀਂ ਤਾਂ ਕਰਤਾ ਵੀ ਠੀਕ ਨਹੀਂ। ਜੇਕਰ ਕਵਿਤਾ ਠੀਕ ਨਹੀ ਤਾਂ ਕਵੀ ਕਿਸੇ ਕੰਮ ਦਾ ਨਹੀਂ। ਜੇਕਰ ਤਸਵੀਰ ਮਾਮੂਲੀ ਹੈ ਤਾਂ ਇਹ ਮੁਸੱਵਰ ਵੀ ਮਾਮੂਲੀ ਹੈ। ਗੁਰੂ ਅਰਜਨ ਦੇਵ ਜੀ ਦਾ ਫ਼ੈਸਲਾ–

*ਮਾਹ ਦਿਵਸ ਮੂਰਤ ਭਲੇ॥*

ਸਾਰੇ ਭਲੇ ਹਨ। ਇਕ ਦਿਨ ਵੀ ਮਾੜਾ ਨਹੀਂ।

*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕ੍ਰਿਪਾ ਕਰਹੁ ਹਰੇ॥*

(ਅੰਗ ੧੩੬)

ਦਿਨ ਰਾਤ ਸਾਰੇ ਚੰਗੇ ਹਨ, ਮਹੀਨੇ ਤਾਂ ਸਾਰੇ ਚੰਗੇ ਹਨ, ਸਾਲ ਤਾਂ ਸਾਰੇ ਚੰਗੇ ਹਨ। 365 ਦਿਨਾਂ ਤੋਂ ਬਾਅਦ ਇਹ ਜਦੋਂ ਚਾਲ ਪੂਰੀ ਹੁੰਦੀ ਹੈ ਤਾਂ ਇਕ ਸਾਲ ਬਤੀਤ ਹੋ ਜਾਂਦਾ ਹੈ। 24 ਘੰਟਿਆਂ ਵਿਚ ਇਹ ਧਰਤੀ ਇਕ ਚੱਕਰ ਪੂਰਾ ਕਰ ਲੈਂਦੀ ਹੈ। ਧਰਤੀ ਦੋ ਤਰ੍ਹਾਂ ਨਾਲ ਘੁੰਮ ਰਹੀ ਹੈ। ਇਕ ਤਾਂ ਘੁੰਮ ਰਹੀ ਹੈ ਚੱਕੀ ਦੀ ਤਰ੍ਹਾਂ। ਇਹ ਘੁੰਮਦੀ ਹੋਈ ਪ੍ਰਕਰਮਾ ਵੀ ਕਰ ਰਹੀ ਹੈ। ਇਹ ਦੋ ਤਰ੍ਹਾਂ ਦਾ ਘੁੰਮਣਾ ਹੋ ਗਿਆ। ਇਕ ਤਾਂ ਉਂਝ ਘੁੰਮ ਰਹੀ ਹੈ ਤੇ ਇਕ ਪ੍ਰਕਰਮਾ ਕਰ ਰਹੀ ਹੈ। ਇਸ ਤਰ੍ਹਾਂ ਪਰੀਪੂਰਨ ਪ੍ਰਮਾਤਮਾ ਨੇ ਇਹ ਸਾਰੀ ਚਾਲ ਬਣਾਈ। ਦਿਨ ਬਣਾਏ,

ਮਹੀਨੇ ਬਣਾਏ, ਸਾਲ ਬਣਾਏ।

*ਦਦੈ ਦੋਸੁ ਨਾ ਦੇਊ ਕਿਸੈ॥*

ਕਿਸੇ ਦਿਨ, ਮਹੀਨੇ, ਸਾਲ ਨੂੰ ਦੋਸ਼ੀ ਨਾ ਠਹਿਰਾ।

*ਦੋਸੁ ਕਰੰਮਾ ਆਪਣਿਆ॥* (ਅੰਗ ੪੩੩)

ਦੋਸ਼ੀ ਹਨ ਤੇਰੇ ਕਰਮ, ਇਹ ਕਰਮ ਤੂੰ ਕੀਤੇ ਹਨ। ਹੰਕਾਰ ਨੂੰ ਬੜੀ ਚੋਟ ਲੱਗਦੀ ਹੈ ਜੇ ਕਬੂਲ ਕਰੀਏ ਮੈਂ ਠੀਕ ਨਹੀਂ। ਤਸੱਲੀ ਕਰਾਉਣ ਵਾਸਤੇ ਪਾਂਧੇ, ਜੋਤਸ਼ੀ ਮੌਜੂਦ ਹਨ, ਤੂੰ ਤਾਂ ਠੀਕ ਹੈਂ, ਕੀ ਕਰੀਏ ਦਿਨ ਠੀਕ ਨਹੀਂ ਹੈ। ਦੂਸਰਾ ਧਰਮ ਦਾ ਇਹ ਕਹਿਣਾ ਸਭ ਕੁਝ ਠੀਕ ਹੈ, ਮੈਂ ਠੀਕ ਨਹੀਂ ਹਾਂ। ਜੇ ਮੈਂ ਠੀਕ ਨਹੀਂ ਹਾਂ ਤਾਂ ਆਪਣਾ ਸੁਧਾਰ ਵੀ ਕਰਾਂਗਾ। ਜੇ ਦਿਨ ਠੀਕ ਨਹੀਂ ਤਾਂ ਦਿਨਾਂ ਦਾ ਸੁਧਾਰ ਕਿਸ ਤਰ੍ਹਾਂ ਕਰੀਏ? ਦਿਨ ਤਾਂ ਪ੍ਰਮਾਤਮਾ ਦੇ ਹੱਥ ਵਿਚ ਹੈ। ਸੂਰਜ ਦੀ ਚਾਲ ਨੂੰ ਆਪਣੇ ਅਨੁਕੂਲ ਕਿਸ ਤਰ੍ਹਾਂ ਕਰੋਗੇ? ਬ੍ਰਾਹਮਣ ਕਹਿ ਦਿੰਦਾ ਹੈ ਦਿਨ ਨੂੰ ਤੇਰੇ ਅਨੁਕੂਲ ਬਣਾਵਾਂਗੇ, ਤੂੰ ਇਹ ਕੁਝ ਕਰ, ਇਹ ਹਵਨ ਕਰ, ਇਹ ਯੱਗ ਕਰ, ਇੰਨਾ ਦਾਨ ਦੇ, ਇਹ ਕਰ, ਉਹ ਕਰ। ਨਿਕੰਮੇ ਚੱਕਰਾਂ ਵਿਚ ਪਾ ਕੇ ਆਖੇਗਾ ਮੈਂ ਤੇਰਾ ਦਿਨ ਠੀਕ ਕਰਨਾ ਹੈ। ਸੰਸਾਰ ਵਿਚ ਮੂਰਖ ਬਹੁਤ ਹਨ। ਜਿੰਨੇ ਚਿਰ ਤੱਕ ਮੂਰਖ ਹਨ, ਪਾਖੰਡ ਚੱਲੇਗਾ।



ਮੂਰਖ ਸਾਰੇ ਇਕੋ ਜਿਹੇ ਹੁੰਦੇ ਹਨ, ਕੋਈ ਫ਼ਰਕ ਨਹੀਂ ਹੁੰਦਾ। ਕੰਡੇ ਸਾਰੇ ਇਕੋ ਜਿਹੇ ਹੁੰਦੇ ਹਨ, ਫੁੱਲ ਸਾਰੇ ਇਕੋ ਜਿਹੇ ਨਹੀਂ ਹੁੰਦੇ। ਕੰਡੇ ਗੁਲਾਬ ਨੂੰ ਵੀ ਲੱਗ ਜਾਂਦੇ ਹਨ। ਮੂਰਖ ਕਈ ਚੰਗੇ ਘਰਾਂ ਵਿਚ ਵੀ ਪੈਦਾ ਹੋ ਜਾਂਦੇ ਹਨ। ਕੰਡੇ ਸਿਰਫ਼ ਕਿੱਕਰਾਂ ਨੂੰ ਨਹੀਂ ਲੱਗਦੇ, ਕੰਡੇ ਤਾਂ ਗੁਲਾਬ ਨੂੰ ਵੀ ਹੁੰਦੇ ਹਨ। ਬੜੇ ਧਾਰਮਿਕ ਘਰਾਂ ਵਿਚ ਵੀ ਅਧਾਰਮਿਕ ਪੈਦਾ ਹੋ ਜਾਂਦੇ ਹਨ। ਮੂਰਖਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ। ਜਦੋਂ ਇੰਨੀ ਜ਼ਿਆਦਾ ਗਿਣਤੀ ਹੈ ਮੂਰਖਾਂ ਦੀ ਤਾਂ ਪਾਖੰਡ ਚੱਲੇਗਾ। ਅਧਰਮ ਚੱਲੇਗਾ। ਕੋਸ਼ਿਸ਼ ਸੀ ਅਵਤਾਰੀ ਪੁਰਸ਼ ਦੀ ਕਿ ਹਰ ਬੰਦੇ ਨਾਲ ਧਰਮ ਚੱਲੇ ਤੇ ਧਰਮ ਚਲਾਈਏ। ਸਫਲਤਾ ਨਹੀਂ ਮਿਲੀ ਇਕ ਅਵਤਾਰ ਨੂੰ ਵੀ।

*ਧਰਮ ਚਲਾਵਨ ਸੰਤ ਉਬਾਰਨ ਦੁਸਟ ਸਭਨ ਕੋ ਮੂਲ ਉਪਾਰਨ॥*

ਕੋਸ਼ਿਸ਼ ਸੀ ਅਵਤਾਰੀ ਪੁਰਸ਼ਾਂ ਦੀ ਸਾਰੇ ਕੰਡੇ ਮੁਕਾ ਦੇਈਏ, ਫੁੱਲ ਹੀ ਫੁੱਲ ਮਹਿਕਣ। ਹਰ ਜੀਵ ਸੰਤ ਹੋਵੇ, ਫੁੱਲ ਹੋਵੇ, ਪਰ ਹਰ ਜੀਵ ਕੰਡਾ। ਪੜੋਸੀ ਪੜੋਸੀ ਨੂੰ ਚੁੱਭ ਰਿਹਾ ਹੈ, ਭਰਾ ਭਰਾ ਨੂੰ ਚੁੱਭ ਰਿਹਾ ਹੈ, ਬੱਚੇ ਮਾਂ ਬਾਪ ਨੂੰ ਚੁੱਭ ਰਹੇ ਹਨ। ਇਹ ਚੋਭਾਂ ਪਤੀ ਪਤਨੀ ਵਿਚ ਵੀ ਦੇਖ ਰਹੇ ਹਾਂ। ਇਹ ਦੋਸਤ ਨਹੀਂ ਹੈ, ਕੰਡਾ ਹੈ। ਇਹ ਭਰਾ ਨਹੀਂ ਹੈ, ਕੰਡਾ ਹੈ। ਇਹ ਬੱਚੇ ਨਹੀਂ ਹਨ, ਕੰਡੇ ਹਨ। ਕੰਡਿਆਂ ਤੋਂ ਖਾਧੇ ਹੋਏ ਜ਼ਖ਼ਮ ਵੀ ਦਿਖਾਈ ਦਿੰਦੇ ਹਨ। ਲੋਕੀਂ ਜ਼ਖ਼ਮ ਵੀ ਦਿਖਾਉਂਦੇ ਹਨ। ਕੰਡਾ ਮਹਾਰਾਜ ਦੇ ਅੱਗੇ ਰੱਖ ਦੇਈਏ ਤਾਂ ਵੀ ਕੰਡਾ ਹੈ। ਕੰਡਾ ਰਸਤੇ ਵਿਚ ਰੱਖ ਦੇਈਏ ਤਾਂ ਵੀ ਕੰਡਾ ਹੈ। ਕੰਡੇ ਦੀ ਫ਼ਿਤਰਤ ਨਹੀਂ ਬਦਲਦੀ।

ਬਠਿੰਡੇ ਦੇ ਇਕ ਸੰਤ ਨੇ ਬੜਾ ਰੌਲਾ ਪਾਇਆ ਕਿ ਸਤੰਬਰ 97 ਵਿਚ ਸਭ ਕੁਝ ਤਬਾਹ ਹੋ ਜਾਏਗਾ। ਲੋਕੀਂ ਸਾਰੇ ਪ੍ਰਭਾਵਿਤ ਸਨ। ਸ਼ਬਦ ਦੀ ਵਿਚਾਰ, ਸ਼ਬਦ ਦਾ ਗਿਆਨ ਇਹ ਤਾਂ ਕੁਝ ਵੀ ਨਾ ਹੋਇਆ।

*ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥*

(ਅੰਗ ੮੬੩)

ਕੱਲ ਮੇਰੇ ਨਾਲ ਕੀ ਹੋਣਾ ਹੈ, ਕੁਝ ਵੀ ਨਿਸਚਿਤ ਨਹੀਂ। ਮੈਨੂੰ ਚਿੰਤਾ ਕਿਉਂ ਹੈ, ਕਿਉਂਕਿ ਨਿਸ਼ਚਿਤ ਨਹੀਂ ਹੈ ਕੁਝ। ਮੈਂ ਨਿਸਚਿੰਤ ਹੋ ਸਕਦਾ ਹਾਂ, ਜੇਕਰ ਕੁਝ ਨਿਸ਼ਚਿਤ ਹੋ ਜਾਵੇ। ਪੜ੍ਹਿਆ ਲਿਖਿਆ ਹੀ ਮੂਰਖ ਹੁੰਦਾ ਹੈ। ਅਨਪੜ੍ਹ ਜੇ ਮੂਰਖ ਹੋਵੇਗਾ ਤਾਂ ਮਾੜਾ ਮੋਟਾ। ਜ਼ਿਆਦਾ ਮੂਰਖ ਹੋ ਕੇ ਉਸਦੇ ਕੋਲ ਇੰਨੀ ਸਿਆਣਪ ਨਹੀਂ ਹੈ। ਜਦੋਂ 97 ਲੰਘ ਗਿਆ 98 ਆ ਗਿਆ, ਮੈਂ ਕਿਹਾ ਹੋਇਆ ਤਾਂ ਕੁਝ ਵੀ ਨਹੀਂ, ਦੱਸੋ। ਕਹਿੰਦੇ ਉਹ ਸੰਤ ਜੀ ਨੇ ਯੱਗ ਕੀਤਾ, ਬੜਾ ਤੱਪ ਕੀਤਾ, ਉਸਦੇ ਨਾਲ ਸਭ ਠੀਕ ਹੋ ਗਿਆ ਹੈ। ਮੂਰਖ ਨੇ ਪਹਿਲਾਂ ਗੱਲ ਮੰਨ ਲਈ ਸੀ, ਮੂਰਖ ਨੇ ਬਾਅਦ ਵਿਚ ਵੀ ਮੰਨ ਲਈ। ਝੂਠ ਧਰਮ ਦੇ ਨਾਮ 'ਤੇ ਬੋਲਿਆ ਜਾਵੇ, ਚੱਲੇਗਾ। ਝੂਠ ਰਾਜਨੀਤਿਕ ਵੀ ਚੱਲ ਜਾਂਦਾ ਹੈ। ਝੂਠ ਕਾਰੋਬਾਰ ਵਿਚ ਵੀ ਚੱਲ ਜਾਂਦਾ ਹੈ। ਸਾਰਾ ਦਿਨ ਦੁਕਾਨਦਾਰ ਝੂਠ ਬੋਲਦਾ ਹੈ, ਗਾਹਕ ਮੰਨ ਲੈਂਦਾ ਹੈ। ਕਈ ਵਾਰੀ ਦੁਕਾਨਦਾਰ ਕਹਿੰਦਾ ਹੈ ਕਸਮ ਨਾਲ ਕਹਿੰਦਾ ਹਾਂ ਇੰਨੇ ਦੀ ਮੇਰੀ ਖ਼ਰੀਦ ਹੈ ਤੇ ਮੈਂ ਇੰਨੇ ਦੀ ਹੀ ਦੇ ਰਿਹਾ ਹਾਂ ਤੈਨੂੰ। ਫਿਰ ਦੁਕਾਨ 'ਤੇ ਝੱਖ ਮਾਰਨ ਨੂੰ ਬੈਠਾ ਹੈਂ। ਝੂਠ ਪਰਿਵਾਰ ਵਿਚ ਚੱਲਦਾ ਹੈ।



ਸਭ ਤੋਂ ਜ਼ਿਆਦਾ ਝੂਠ ਧਰਮ ਵਿਚ ਚੱਲਦਾ ਹੈ। ਕਿਉਂਕਿ ਹਰ ਕਿਸੇ ਦਾ ਭਰੋਸਾ ਬੱਝ ਜਾਂਦਾ ਹੈ ਕਿ ਧਾਰਮਿਕ ਬੰਦਾ ਹੈ, ਗ਼ਲਤ ਥੋੜ੍ਹੀ ਕਹੇਗਾ। ਕੋਈ ਮੂਰਖ ਇੰਨਾ ਵੱਡਾ ਧੋਖਾ ਨਹੀਂ ਦੇ ਸਕਦਾ, ਜਿੰਨਾ ਗਿਆਨੀ ਦੇ ਸਕਦਾ ਹੈ। ਸਾਰੇ ਜਨਮ ਪੱਤਰੀਆਂ ਬਣਾਉਂਦੇ ਹਨ। ਬੱਚੇ ਬੱਚੀ ਦਾ ਲਗਨ ਸੁਧਾਉਂਦੇ ਹਨ। ਕਹਿੰਦੇ ਹਨ ਠੀਕ ਹੈ, ਦੋਹਾਂ ਦੀ ਕੁੰਡਲੀ ਠੀਕ ਬੈਠੀ ਹੈ। ਦੋਹਾਂ ਦਾ ਸੁਭਾਅ ਤਾਂ ਠੀਕ ਬੈਠਿਆ ਨਹੀਂ ਤਾਂ ਤਲਾਕ ਹੋ ਗਿਆ। ਤੇਰੀ ਕੁੰਡਲੀ ਮਿਲਾਉਣ ਨਾਲ ਕੀ ਹੋਵੇਗਾ? ਫਿਰ ਵੀ ਲੋਕਾਂ ਦਾ ਭਰੋਸਾ ਜਨਮ ਪੱਤਰੀ 'ਤੇ ਹੋਵੇਗਾ, ਯਕੀਨ ਜਾਣੋ, ਗੁਰੂ ਨਾਨਕ ਦੇਵ ਜੀ ਦੀ ਬਾਣੀ 'ਤੇ ਨਹੀਂ ਹੋਵੇਗਾ। ਆਪ ਸਰਵਨ ਕਰੋ।

*ਰਾਮਕਲੀ ਮਹਲਾ ੧॥ ਸਾਹਾ ਗਣਹਿ ਨ ਕਰਹਿ ਬੀਚਾਰੁ॥*

ਮਹੂਰਤ ਤਾਂ ਕੱਢ ਦਿੱਤਾ ਹੈ, ਪਰ ਵਿਚਾਰਦਾ ਹੀ ਨਹੀਂ, ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰਦਾ। ਪੰਡਿਤ ਹੋਵੇ ਤਾਂ ਸਮਝੇ, ਗਿਆਨੀ ਹੋਵੇ ਤਾਂ ਸਮਝੇ, ਉਸਦੀ ਸ਼ਕਤੀ ਲੱਗ ਜਾਂਦੀ ਹੈ ਸਮਝਾਉਣ ਵਿਚ। ਪੰਡਿਤ ਦੀ ਸ਼ਕਤੀ ਲੱਗ ਜਾਂਦੀ ਹੈ ਸੁਣਾਉਣ ਵਿਚ ਪਰ ਉਹ ਸੁਣੇ ਕਿਸ ਤਰ੍ਹਾਂ? ਇਕ ਰਾਗੀ ਚਾਰ ਘੰਟੇ ਸੁਣਾ ਤਾਂ ਸਕਦਾ ਹੈ, ਪਰ ਚਾਰ ਮਿੰਟ ਸੁਣ ਨਹੀ ਸਕਦਾ। ਇਸ ਉੱਤੇ ਮੈਨੂੰ ਇਕ ਰੁਬਾਈ ਚੇਤੇ ਆਈ ਹੈ ਪ੍ਰਿੰਸੀਪਲ ਗੰਗਾ ਸਿੰਘ ਦੀ,

ਸੁਣਾ ਦੇਵਾਂ-

*ਦਿਲ ਸਾਗਰ ਸਾਗਰ ਦੇ ਵਾਂਗਰ ਸੀ ਅਤਿ ਡੂੰਘਾ ਅੜਿਆ।*
*ਗਿਆਨ ਵਿਚਾਰ ਸਿਦਕ ਦੇ ਮੋਤੀ ਪਾਂਧਾ ਕਾਨੇ ਘੜਿਆ।*
*ਪਰ ਇਹ ਬਾਨ ਕੁਚੱਜੀ ਮੇਰੀ ਬਾਹਰ ਬੋਲ ਲੁਟਾਇਆ।*
*ਜੱਪ ਤੱਪ ਦੀ ਖੱਟੀ ਨਾ ਖੱਟੀ ਖਾਲੀ ਫਿਰ ਦਰ ਖੜਿਆ।*

ਹੇ ਪ੍ਰਭੂ! ਜਿੰਨੇ ਗਿਆਨ ਦੇ ਮੋਤੀ ਤੂੰ ਮੇਰੇ ਅੰਦਰ ਪਾਏ ਸਨ ਮੈਂ ਬੋਲ ਬੋਲ ਕੇ ਸਾਰੇ ਹੀ ਲੁਟਾ ਦਿੱਤੇ। ਹਿਰਦਾ ਖ਼ਾਲੀ ਹੈ, ਕੁਝ ਵੀ ਨਹੀਂ। ਦੂਸਰੀ ਰੁਬਾਈ ਮੈਂ ਤੁਹਾਨੂੰ ਆਪਣੀ ਵੀ ਸੁਣਾ ਦੇਵਾਂ-

*ਦਿਲ ਸੂਰਜ ਸੂਰਜ ਦੇ ਵਾਂਗਰ ਸੀ ਪਿਆ ਲਿਸ਼ਕਾਂ ਮਾਰੇ।*
*ਗਿਆਨ ਵਿਚਾਰ ਸਿਦਕ ਦੀਆਂ ਕਿਰਨਾਂ ਭਰੀਆਂ ਸਿਰਜਣਹਾਰੇ।*
*ਪਰ ਅਫਸੋਸ ਮਸਕੀਨ ਇਸ ਤਾਈਂ ਲਗਿਆ ਗ੍ਰਹਿਨ ਖ਼ੁਦੀਲਾ।*
*ਬੋਲ ਬੋਲ ਕੇ ਚਮਕ ਗਵਾਈ ਘਿਰਿਆ ਹੁਣ ਅੰਧਿਆਰੇ।*

*ਸਾਹੇ ਊਪਰਿ ਏਕੰਕਾਰੁ॥*



ਪਰ ਜਿਹੜਾ ਤੂੰ ਮਹੂਰਤ ਕੱਢਿਆ ਹੈ, ਇਹ ਤਾਂ ਮਹਾਨ ਸਰਬ ਕਲਾ ਸਮਰੱਥ ਪ੍ਰਮਾਤਮਾ ਬੈਠਾ ਹੈ, ਉਹ ਜਾਣਦਾ ਹੈ ਕਿ ਕੱਲ ਕਿਸ ਤਰ੍ਹਾਂ ਦਾ ਹੋਵੇਗਾ। ਪ੍ਰਮਾਤਮਾ ਦੀ ਤਰਫੋਂ ਨਿਸ਼ਚਿਤ ਹੈ, ਮੇਰੀ ਤਰਫੋਂ ਨਿਸ਼ਚਿਤ ਨਹੀਂ ਹੈ। ਇੰਨਾ ਤਾਂ ਪਤਾ ਹੈ ਕਿ ਮਰਨਾ ਹੈ, ਪਰ ਕਦੋਂ ਮਰਨਾ ਹੈ, ਨਿਸ਼ਚਿਤ ਨਹੀਂ ਹੈ। ਮੈਨੂੰ ਕੁਝ ਵੀ ਨਹੀਂ ਪਤਾ।

*ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ॥*

ਇਹ ਵਿਧੀ, ਇਹ ਵਿਧਾਨ ਰੱਬੀ ਉਹ ਜਾਣੇ ਜਿਸਨੂੰ ਪੂਰੇ ਗੁਰਦੇਵ ਦਾ ਮਿਲਾਪ ਹੋ ਜਾਏ।

*ਗੁਰਮਤਿ ਹੋਇ ਤ ਹੁਕਮੁ ਪਛਾਣੈ॥ ੧॥*

ਹਾਂ, ਗੁਰੂ ਨੂੰ ਸਾਹਮਣੇ ਰੱਖ ਕੇ ਆਪਣਾ ਜੀਵਨ ਬਤੀਤ ਕਰੇ ਤਾਂ ਉਸਨੂੰ ਇਹ ਪਤਾ ਚੱਲ ਜਾਏਗਾ ਕਿ ਜੋ ਹੋ ਗਿਆ ਹੈ, ਉਹ ਹੁਕਮ ਹੈ। ਜਨਮ ਮਰਨ ਦੇ ਵਿਚਕਾਰ ਜਿੰਨੀਆਂ ਘਟਨਾਵਾਂ ਹਨ, ਉਹ ਹੁਕਮ ਹੈ। ਹੁਕਮ ਮੰਨਣਾ ਔਖਾ ਹੈ। ਪਹਿਲਾਂ ਸਮਝਣਾ ਔਖਾ ਹੈ।

*ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥*

(ਅੰਗ ੮੮੫)

ਭੇਦ ਕਿਸ ਨੇ ਜਾਣਿਆ? ਜਿਸਨੇ ਹੁਕਮ ਜਾਣਿਆ ਹੈ। ਆਨੰਦ ਕਿਸਨੂੰ ਮਿਲਿਆ ਹੈ? ਜਿਸ ਨੇ ਹੁਕਮ ਨੂੰ ਮੰਨ ਲਿਆ ਹੈ। ਰੱਬ ਦਾ ਰਾਜ਼ ਕਿਸਨੇ ਜਾਣਿਆ ਹੈ? ਜਿਸਨੇ ਹੁਕਮ ਨੂੰ ਜਾਣ ਲਿਆ ਹੈ। ਗੁਰਮੁਖ ਬਣਕੇ ਹੀ ਇਸਦੀ ਸੂਝ ਮਿਲਦੀ ਹੈ, ਸਮਝ ਮਿਲਦੀ ਹੈ।

*ਝੂਠੁ ਨ ਬੋਲਿ ਪਾਡੇ ਸਚੁ ਕਹੀਐ॥*

ਹੇ ਪਾਂਧੇ! ਸੱਚ ਬੋਲ, ਝੂਠ ਨਾ ਬੋਲ। ਬਾਬਾ ਫ਼ਰੀਦ ਵੀ ਕਹਿੰਦੇ ਹਨ-

*ਬੋਲੀਐ ਸਚੁ ਧਰਮੁ ਝੂਠੁ ਨਾ ਬੋਲੀਐ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥*

(ਅੰਗ ੪੮੮)

*ਹਉਮੈ ਜਾਇ ਸਬਦਿ ਘਰੁ ਲਹੀਐ॥ ੧॥ ਰਹਾਉ॥*

ਹਾਂ, ਜੇ ਤੂੰ ਆਪਣੀ 'ਮੈਂ' ਨੂੰ ਇਕ ਪਾਸੇ ਰਖੇਂ ਅਤੇ ਹਿਰਦੇ ਵਿਚ ਭਗਤੀ ਨੂੰ ਜਨਮ ਦੇਵੇਂ ਤਾਂ ਤੇਰੀ ਜ਼ਬਾਨ 'ਤੇ ਸਚਾਈ ਆ ਸਕਦੀ ਹੈ। ਫਿਰ ਤੈਨੂੰ ਹੁਕਮ ਦੀ ਸਮਝ ਪੈ ਸਕਦੀ ਹੈ।

*ਗਣਿ ਗਣਿ ਜੋਤਕੁ ਕਾਂਡੀ ਕੀਨੀ॥*

ਤੂੰ ਗਣਤ ਵਿੱਦਿਆ ਨੂੰ ਸਾਹਮਣੇ ਰੱਖ ਕੇ ਤੇ ਜੋਤਿਸ਼ ਨੂੰ ਸਾਹਮਣੇ ਰੱਖ ਕੇ ਜਨਮ ਪੱਤਰੀ ਬਣਾਈ।

*ਪੜੈ ਸੁਣਾਵੈ ਤਤੁ ਨ ਚੀਨੀ॥*

ਜਿੰਨ੍ਹਾਂ ਦੀ ਤੂੰ ਜਨਮ ਪੱਤਰੀ ਬਣਾਈ ਹੈ, ਉਹਨਾਂ ਨੂੰ ਤੂੰ ਪੜ੍ਹਕੇ ਸੁਣਾਉਂਦਾ ਪਿਆ ਹੈਂ ਕਿ ਇਹ ਤੁਹਾਡੇ ਦਿਨ ਚੰਗੇ ਹੋਣਗੇ। ਇਹ ਸਾਲ ਤੁਹਾਡੇ ਚੰਗੇ ਹੋਣਗੇ। ਇਸ ਤਰ੍ਹਾਂ ਦਾ ਕਾਰੋਬਾਰ ਕਰੋਗੇ ਤਾਂ ਠੀਕ ਹੋਵੇਗਾ। ਇਸ ਤਰ੍ਹਾਂ ਤੱਤ ਵਿਚਾਰ, ਜੋ ਕਰਮ ਦੀ ਵਿਚਾਰ ਹੈ, ਉਸਦਾ ਚਿੰਤਨ ਨਹੀਂ ਕੀਤਾ। ਉਸਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਲੋਕਾਂ ਨੂੰ ਦਿਨਾਂ ਦੇ ਜਾਲ ਵਿਚ ਉਲਝਾ ਰਿਹਾ ਹੈਂ, ਕਰਮਾਂ ਦੇ ਜਾਲ ਬਾਰੇ ਸਮਝਾਉਣ ਦੀ ਕੋਸ਼ਿਸ਼ ਨਹੀਂ ਕਰਦਾ, ਜਦੋਂ ਕਿ ਖੇਡ ਤਾਂ ਸਾਰੀ ਕਰਮਾਂ ਦੀ ਹੈ। ਪ੍ਰਮਾਤਮਾ ਦੇ ਦਰਬਾਰ ਵਿਚ ਕਰਮਾਂ ਦੀ ਵਿਚਾਰ ਹੁੰਦੀ ਹੈ।

*ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥*

(ਅੰਗ ੭)

*ਸਭਸੈ ਊਪਰਿ ਗੁਰ ਸਬਦੁ ਬੀਚਾਰੁ॥*
*ਹੋਰ ਕਥਨੀ ਬਦਉ ਨ ਸਗਲੀ ਛਾਰੁ॥ ੨॥*

ਤੇਰੀ ਇਸ ਜਨਮ ਪੱਤਰੀ ਦੇ ਉੱਤੇ, ਤੇਰੀ ਇਸ ਵਿੱਦਿਆ ਦੇ ਉੱਤੇ ਹਕੀਕਤ ਵਿਚ ਸੱਚ ਦੀ ਜਿਹੜੀ ਵਿਚਾਰ ਹੈ, ਉਹ ਉੱਚੀ ਹੈ। ਉਸਨੂੰ ਸਮਝਣ ਦੀ ਕੋਸ਼ਿਸ਼ ਕਰ, ਇਸ ਸਭ ਨੂੰ ਇਕ ਪਾਸੇ ਕਰ। ਹੋਰ ਕਿਹੜੀ ਕਥਨੀ ਹੈ, ਹੋਰ ਜਿਹੜਾ ਕਹਿਣਾ ਹੈ, ਇਸ ਸੱਚ ਤੋਂ ਬਿਨਾਂ, ਉਸ ਪ੍ਰਭੂ ਦੇ ਸਿਧਾਂਤ ਨੂੰ ਸਮਝੇ ਤੋਂ ਬਿਨਾਂ ਸਭ ਵਿਅਰਥ ਹੈ।

*ਨਾਵਹਿ ਧੋਵਹਿ ਪੂਜਹਿ ਸੈਲਾ॥*

ਇਸ਼ਨਾਨ ਕਰਦਾ ਹੈ। ਪਾਂਧਾ ਦੋ ਵਕਤ ਇਸ਼ਨਾਨ ਕਰਦਾ ਹੈ। ਸਵੇਰੇ ਦੇ ਪਾਏ ਹੋਏ ਕੱਪੜੇ ਸ਼ਾਮ ਨੂੰ ਬਦਲਦਾ ਹੈ, ਸ਼ਾਮ ਦੇ ਪਾਏ ਹੋਏ ਕੱਪੜੇ ਸਵੇਰੇ ਬਦਲਦਾ ਹੈ। ਪੂਜਾ ਪਾਠ ਕਰਨ ਲੱਗਿਆਂ ਰੇਸ਼ਮੀ ਕੱਪੜੇ ਪਹਿਨਦਾ ਹੈ। ਰੇਸ਼ਮੀ ਕੱਪੜੇ ਪਵਿੱਤਰ ਹੁੰਦੇ ਹਨ। ਹੱਦ ਹੋ ਗਈ, ਸੂਤੀ ਕੱਪੜੇ ਅਪਵਿੱਤਰ ਹੋ ਗਏ। ਇਕ ਧੋਤੀ ਬਣਦੀ ਹੋਵੇਗੀ ਲਗਪਗ ਪੰਜ ਹਜ਼ਾਰ ਕੀੜਿਆਂ ਨੂੰ ਮਾਰ ਕੇ, ਰੇਸ਼ਮ ਕੀੜਿਆਂ ਤੋਂ ਬਣਦਾ ਹੈ। ਸਾਹਿਬ ਇੱਥੇ ਕਹਿੰਦੇ ਹਨ ਕਿ ਸਵੇਰੇ ਇਸ਼ਨਾਨ ਕਰਦਾ ਹੈ ਤੇ ਨਿਰਮਲ ਹੁੰਦਾ ਹੈ ਅਤੇ ਪੂਜਾ ਪਾਠ ਕਰਦਾ ਹੈ। ਸਾਰਾ ਸਿਲਸਿਲਾ ਧਾਰਮਿਕ ਢੰਗ ਨਾਲ ਕਰਦਾ ਹੈ, ਪਰ ਭਰੋਸਾ ਦਿਨਾਂ 'ਤੇ ਹੈ, ਪ੍ਰਭੂ 'ਤੇ ਕੋਈ ਭਰੋਸਾ ਨਹੀਂ।

*ਬਿਨੁ ਹਰਿ ਰਾਤੇ ਮੈਲੋ ਮੈਲਾ॥*

ਬਿਨਾਂ ਹਰੀ ਰੰਗ 'ਚ ਰੱਤਿਆਂ ਇਹ ਸਾਰਾ ਇਸ਼ਨਾਨ ਹੁੰਦਿਆਂ ਹੋਇਆਂ ਵੀ ਮੈਲੇ ਦਾ ਮੈਲਾ ਹੈ।

*ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ॥*

ਜੇ ਤੂੰ ਆਪਣੇ ਹੰਕਾਰ ਨੂੰ, ਆਪਣੀ ਸਿਆਣਪ ਨੂੰ ਇਕ ਪਾਸੇ ਰੱਖੇਂ ਤਾਂ ਤੈਨੂੰ ਪ੍ਰਮਾਤਮਾ ਸਾਰਥੀ ਦੇ ਰੂਪ ਵਿਚ ਮਿਲੇਗਾ। ਤੇਰੀ ਜ਼ਿੰਦਗੀ ਨੂੰ ਚਲਾਉਣ ਵਾਲਾ ਮਿਲ ਜਾਏਗਾ। ਸਾਰਥੀ ਕਹਿੰਦੇ ਹਨ ਰੱਥ ਚਲਾਉਣ ਵਾਲੇ ਨੂੰ। ਸਾਰੇ ਜਗਤ ਨੂੰ ਚਲਾਉਣ ਵਾਲਾ ਉਹੀ ਸਾਰਥੀ ਹੈ।

*ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ॥ ੩॥*

ਇਸੇ ਤਰੀਕੇ ਨਾਲ ਤੈਨੂੰ ਮੋਖਸ਼ ਗਤੀ ਦੀ ਪ੍ਰਾਪਤੀ ਹੋਵੇਗੀ। ਤੇਰਾ ਜੀਵਨ ਸਫਲ ਹੋਵੇਗਾ।

*ਵਾਚੈ ਵਾਦੁ ਨ ਬੇਦੁ ਬੀਚਾਰੈ॥*

ਪੜ੍ਹਦਾ ਹੈ ਤੇ ਫਿਰ ਬਹਿਸ ਕਰਦਾ ਹੈ, ਪਰ ਸਹੀ ਜਿਹੜਾ ਗਿਆਨ ਹੈ ਉਸਦੀ ਵਿਚਾਰ ਨਹੀਂ ਕਰਦਾ। ਹਮੇਸ਼ਾ ਇਸ ਤਰ੍ਹਾਂ ਦੇ ਪਾਂਧੇ ਬਹਿਸ ਮੁਬਾਹਸੇ ਵਿਚ ਆਪਣੀ ਜ਼ਿੰਦਗੀ ਬਹੁਤ ਵਿਅਰਥ ਗੁਆਉਂਦੇ ਹਨ। ਜ਼ਿੰਦਗੀ ਦੱਸਦੀ ਪਈ ਹੈ ਕਿ ਗ਼ਲਤ ਚੱਲ ਰਹੀ ਹੈ, ਪਰ ਦੂਸਰੇ ਨੂੰ ਕਹਿੰਦਾ ਹੈ, ਇਹ ਅਰਥ ਠੀਕ ਹਨ, ਇਹ ਅਰਥ ਠੀਕ ਹਨ।

*ਆਪ ਡੁਬੈ ਕਿਉ ਪਿਤਰਾ ਤਾਰੈ॥*

ਜਦੋਂ ਆਪ ਹੀ ਡੁੱਬਿਆ ਹੋਇਆ ਹੈ ਤਾਂ ਇਸਦਾ ਮਹੂਰਤ ਸੋਧਿਆ ਹੋਇਆ ਪਿੱਤਰਾਂ ਨੂੰ ਕਿਸ ਤਰ੍ਹਾਂ ਤਾਰੇਗਾ? ਤੂੰ ਦਾਅਵਾ ਕਰਦਾ ਪਿਆ ਹੈਂ ਕਿ ਮੈਂ ਪਿੱਤਰਾਂ ਨੂੰ ਵੀ ਪਾਰ ਉਤਾਰ ਦੇਵਾਂਗਾ। ਭਗਤ ਕਬੀਰ ਕਹਿੰਦੇ ਹਨ-

*ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ॥*

ਹੇ ਪਾਂਧਾ! ਤੂੰ ਕਹਿੰਦਾ ਹੈਂ ਅਸੀਂ ਜਨਮਾਂ ਜਨਮਾਂ ਦੇ ਤੇਰੇ ਰੱਖਵਾਲੇ ਹਾਂ। ਸਵਰਗ ਦੇ ਵਿਚ ਤੇਰੀ ਰੱਖਿਆ ਕਰਾਂਗੇ, ਪਰ-

*ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ॥*

(ਅੰਗ ੪੮੨)

ਕਿਹੋ ਜਿਹਾ ਤੂੰ ਮੇਰਾ ਮਾਲਕ ਹੈਂ? ਤੂੰ ਤਾਂ ਮੈਨੂੰ ਕਦੀ ਭਵ-ਸਾਗਰ ਤੋਂ ਪਾਰ ਨਹੀਂ ਕੀਤਾ, ਡੋਬਿਆ ਹੀ ਡੋਬਿਆ ਹੈ। ਇਸ ਲਈ ਹੁਣ ਮੈਂ ਡੁੱਬਣਾ ਨਹੀਂ, ਤੇਰੀ ਗੱਲ ਨਹੀਂ ਮੰਨਣੀ।

*ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ॥*

ਜੋ ਘਟ ਘਟ ਵਿਚ ਪ੍ਰਭੂ ਰੱਮਿਆ ਹੋਇਆ ਹੈ, ਜੇਕਰ ਉਸਦਾ ਕੋਈ ਚਿੰਤਨ ਕਰੇ, ਤੂੰ ਉਸਨੂੰ ਆਪਣੀ ਯਾਦ ਵਿਚ ਲਿਆਵੇਂ।

*ਸਤਿਗੁਰੁ ਮਿਲੈ ਤ ਸੋਝੀ ਹੋਇ॥ ੪॥*

ਅਜਿਹਾ ਤਾਂ ਹੋ ਸਕਦਾ ਹੈ ਜੇ ਤੈਨੂੰ ਪੂਰੇ ਸਤਿਗੁਰੂ ਤੋਂ ਪ੍ਰੇਰਨਾ ਮਿਲੇ ਤੇ ਇਸ ਤਰ੍ਹਾਂ ਦੀ ਸਮਝ ਤੈਨੂੰ ਮਿਲ ਸਕਦੀ ਹੈ।

*ਗਣਤ ਗਣੀਐ ਸਹਸਾ ਦੁਖੁ ਜੀਐ॥*



ਭਾਵੇਂ ਤੂੰ ਗਣਤ ਵਿੱਦਿਆ ਦਾ ਬੜਾ ਮਾਹਿਰ ਹੈਂ, ਪਰ ਸਹਸਾ ਤਾਂ ਤੇਰਾ ਜਾਂਦਾ ਨਹੀਂ। ਚਿੰਤਾ ਤਾਂ ਤੇਰੀ ਵੀ ਨਹੀਂ ਜਾਂਦੀ। ਦੂਜਿਆਂ ਨੂੰ ਨਿਸਚਿੰਤ ਕਿਸ ਤਰ੍ਹਾਂ ਕਰੇਂਗਾ?

*ਗੁਰ ਕੀ ਸਰਣਿ ਪਵੈ ਸੁਖੁ ਥੀਐ॥*

ਜੇਕਰ ਇਹ ਗੁਰੂ ਦੀ ਸ਼ਰਨੀ ਆ ਜਾਏ, ਉਸਦੀ ਓਟ ਪਕੜ ਲਵੇ ਤਾਂ ਇਸਨੂੰ ਸਹੀ ਸਿਧਾਂਤਿਕ ਨੁਕਤੇ ਪ੍ਰਾਪਤ ਹੋ ਸਕਦੇ ਹਨ, ਇਸਨੂੰ ਸੁੱਖ ਮਿਲ ਸਕਦਾ ਹੈ।

*ਕਰਿ ਅਪਰਾਧ ਸਰਣਿ ਹਮ ਆਇਆ॥*

ਸਾਹਿਬ ਕਹਿੰਦੇ ਹਨ ਕਿ ਕੀਤੇ ਤਾਂ ਤਰ੍ਹਾਂ ਤਰ੍ਹਾਂ ਦੇ ਅਪਰਾਧ ਹਨ, ਕਰਮ ਤਾਂ ਉਹ ਕੀਤੇ ਜੋ ਅਪਰਾਧ ਹਨ ਤੇ ਭਰੋਸਾ ਦਿਨਾਂ 'ਤੇ। ਇਸ ਤਰ੍ਹਾਂ ਦਾ ਪੁਰਸ਼ ਜੋ ਅਪਰਾਧੀ ਹੈ, ਗੁਰੂ ਦੀ ਸ਼ਰਨ ਵਿਚ ਆ ਜਾਏ।

*ਗੁਰ ਹਰਿ ਭੇਟੇ ਪੁਰਬਿ ਕਮਾਇਆ॥ ੫॥*

ਜੇ ਕਿਤੇ ਉਸਦੇ ਪੂਰਬਲੇ ਸੰਸਕਾਰ ਵੀ ਹੋਣ ਤੇ ਗੁਰੂ ਦੀ ਭੇਟ ਉਸਨੂੰ ਨਸੀਬ ਹੋ ਜਾਵੇ।

*ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ॥*

ਜੇਕਰ ਗੁਰੂ ਦੀ ਸ਼ਰਨ ਵਿਚ ਨਾ ਆਈਏ ਤਾਂ ਇਹ ਸਿਧਾਂਤਿਕ ਨੁਕਤੇ ਪ੍ਰਾਪਤ ਨਹੀਂ ਹੁੰਦੇ। ਇਸ ਸਚਾਈ ਤੋਂ ਮਨੁੱਖ ਦੂਰ ਹੋ ਜਾਂਦਾ ਹੈ। ਅਸਲੀਅਤ ਝੋਲੀ ਵਿਚ ਨਹੀਂ ਪੈਂਦੀ।

*ਭਰਮਿ ਭੁਲਾਈਐ ਜਨਮਿ ਮਰਿ ਆਈਐ॥*

ਭਰਮ ਭੁਲੇਖਿਆਂ ਵਿਚ ਮਨੁੱਖ ਪਿਆ ਰਹਿੰਦਾ ਹੈ। ਜੰਮਦਾ ਰਹਿੰਦਾ ਹੈ, ਮਰਦਾ ਰਹਿੰਦਾ ਹੈ।

*ਜਮ ਦਰਿ ਬਾਧਉ ਮਰੈ ਬਿਕਾਰੁ॥*

ਇਸ ਤਰ੍ਹਾਂ ਵਿਕਾਰਾਂ ਵਿਚ ਜੀਵਨ ਬਤੀਤ ਕਰਦਿਆਂ ਹੋਇਆਂ ਜਮਾਂ ਦੀ ਮਾਰ ਸਹਾਰਦਾ ਰਹਿੰਦਾ ਹੈ ਭਾਵ ਬਾਰ ਬਾਰ ਜੰਮਦਾ ਮਰਦਾ ਰਹਿੰਦਾ ਹੈ।

*ਨਾ ਰਿਦੈ ਨਾਮੁ ਨ ਸਬਦੁ ਅਚਾਰੁ॥ ੬॥*

ਨਾ ਨਾਮ ਦੀ ਵਿਚਾਰ ਹੈ, ਨਾ ਸ਼ਬਦ ਦੀ ਵਿਚਾਰ ਹੈ ਅਤੇ ਜੀਅ ਰਿਹਾ ਹੈ ਇਸ ਢੰਗ ਦੇ ਨਾਲ ਕਿ ਦਿਨ ਚੰਗਾ ਹੈ, ਗ੍ਰਹਿ ਚੰਗੇ ਹਨ, ਮਹੀਨਾ ਚੰਗਾ ਹੈ।

*ਇਕਿ ਪਾਧੇ ਪੰਡਿਤ ਮਿਸਰ ਕਹਾਵਹਿ॥*

ਇਕ ਇਸ ਤਰ੍ਹਾਂ ਦੇ ਪਾਂਧੇ ਹਨ, ਨਾ ਨਾਮ ਦੀ ਵਿਚਾਰ, ਨਾ ਸ਼ਬਦ ਦੀ ਵਿਚਾਰ ਤੇ ਪੰਡਿਤ ਅਖਵਾਉਂਦੇ ਹਨ, ਵਿਦਵਾਨ ਅਖਵਾਉਂਦੇ ਹਨ, ਮਿਸਰ ਜੀ ਅਖਵਾਉਂਦੇ ਹਨ। ਬੜੀਆਂ ਬੜੀਆਂ ਇਹਨਾਂ ਕੋਲ ਉਪਾਧੀਆਂ ਹਨ। ਉਹਨਾਂ ਉਪਾਧੀਆਂ ਨਾਲ ਸਨਮਾਨੇ ਜਾਂਦੇ ਹਨ। ਇਹਨਾਂ ਨੂੰ ਸਨਮਾਨ ਮਿਲਦਾ ਹੈ, ਪਰ ਅੰਦਰ ਨਾ ਸ਼ਬਦ ਦੀ ਵਿਚਾਰ, ਨਾ ਨਾਮ ਦਾ ਚਿੰਤਨ।



*ਦੁਬਿਧਾ ਰਾਤੇ ਮਹਲੁ ਨ ਪਾਵਹਿ॥*

ਖ਼ੁਦ ਦੁਬਿਧਾ ਵਿਚ ਪਏ ਰਹਿੰਦੇ ਹਨ ਅਤੇ ਇਸ ਤਰ੍ਹਾਂ ਪ੍ਰਮਾਤਮਾ ਦੇ ਮਹਿਲ ਦੀ ਇਹਨਾਂ ਨੂੰ ਪ੍ਰਾਪਤੀ ਨਹੀਂ ਹੁੰਦੀ।

*ਜਿਸੁ ਗੁਰ ਪਰਸਾਦੀ ਨਾਮੁ ਅਧਾਰੁ॥*

ਜਿਸਦੇ ਉੱਤੇ ਗੁਰੂ ਦੀ ਬਖ਼ਸ਼ਿਸ਼ ਹੋ ਜਾਏ ਤੇ ਜਿਹੜਾ ਨਾਮ ਦਾ ਆਸਰਾ ਪਕੜ ਲੈਂਦਾ ਹੈ।

*ਕੋਟਿ ਮਧੇ ਕੋ ਜਨ ਆਪਾਰੁ॥੭॥*

ਇਸ ਤਰ੍ਹਾਂ ਦਾ ਪੁਰਸ਼ ਕਰੋੜਾਂ 'ਚੋਂ ਇਕ ਅੱਧ ਹੈ ਜਿਸਨੂੰ ਅਪਾਰ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਪਾਂਧਾ ਹੁੰਦਿਆਂ ਹੋਇਆਂ ਨਾਮ ਦਾ ਚਿੰਤਨ ਕਰੇ, ਸ਼ਬਦ ਦੀ ਵਿਚਾਰ ਕਰੇ ਤੇ ਗੁਰੂ ਦੀ ਸੰਗਤ ਵਿਚ ਆਵੇ।

*ਏਕੁ ਬੁਰਾ ਭਲਾ ਸਚੁ ਏਕੈ॥*

ਬ੍ਰਹਮ ਦ੍ਰਿਸ਼ਟੀ ਵਿਚ ਨਾ ਕੋਈ ਬੁਰਾ, ਨਾ ਕੋਈ ਭਲਾ, ਨਾ ਕੋਈ ਛੋਟਾ, ਨਾ ਕੋਈ ਵੱਡਾ, ਸਭ ਇਕ ਹੋ ਜਾਂਦਾ ਹੈ। ਇਸਨੂੰ ਇਸ ਤਰ੍ਹਾਂ ਆਖੀਏ ਇਕ ਥੱਲੇ ਦੀ ਇੱਟ ਹੈ, ਇੱਕ ਉੱਪਰ ਦੀ ਇੱਟ ਹੈ ਤੇ ਉੱਪਰ ਦੀ ਇੱਟ ਮਾਣ ਨਾਲ ਆਖੇ ਤੂੰ ਥੱਲੇ ਪਈ ਹੈਂ। ਤੇਰੀ ਕੀ

ਜ਼ਿੰਦਗੀ ਹੈ? ਮੈਂ ਉੱਪਰ ਹਾਂ। ਮੈਂ ਤਾਂ ਉੱਪਰ ਗੁੰਬਦ ਦੀ ਇੱਟ ਹਾਂ ਤੇ ਤੂੰ ਥੱਲੇ ਬੁਨਿਆਦ ਵਿਚ ਪਈ ਹੈਂ। ਪਰ ਹੁਣ ਕੌਣ ਦੱਸੇ ਕਿ ਕੋਈ ਇੱਟ ਬੁਨਿਆਦ ਵਿਚ ਨਾ ਹੋਵੇ ਤਾਂ ਕੋਈ ਇੱਟ ਗੁੰਬਦ ਦੀ ਵੀ ਨਹੀਂ ਹੋ ਸਕਦੀ। ਵੱਡਿਆਂ ਦੀ ਹੋਂਦ ਖੜ੍ਹੀ ਹੈ ਛੋਟਿਆਂ ਦੇ ਆਸਰੇ 'ਤੇ। ਫਿਰ ਕੌਣ ਛੋਟਾ ਹੈ ਤੇ ਕੌਣ ਵੱਡਾ ਹੈ? ਸਾਹਿਬ ਕਹਿੰਦੇ ਹਨ ਕਿ ਬ੍ਰਹਮ ਦ੍ਰਿਸ਼ਟੀ ਵਿਚ ਸਭ ਇਕੋ ਇਕ ਹੋ ਜਾਂਦਾ ਹੈ।

*ਬੂਝੁ ਗਿਆਨੀ ਸਤਗੁਰ ਕੀ ਟੇਕੈ॥*

ਹੇ ਗਿਆਨੀ! ਸ਼ਬਦ ਦੀ ਟੇਕ ਨਾਲ ਇਸ ਤਰ੍ਹਾਂ ਦਾ ਗਿਆਨ ਹਾਸਿਲ ਕਰ।

*ਗੁਰਮੁਖਿ ਵਿਰਲੀ ਏਕੋ ਜਾਣਿਆ॥*

ਕੋਈ ਵਿਰਲੇ ਇੱਕ ਅੱਧ ਹੀ ਹਨ ਜਿੰਨ੍ਹਾਂ ਨੇ ਗੁਰਮੁਖ ਬਣ ਕੇ ਇਸ ਸਿਧਾਂਤਿਕ ਨੁਕਤੇ ਨੂੰ ਜਾਣਿਆ ਹੈ।

*ਆਵਣੁ ਜਾਣਾ ਮੇਟਿ ਸਮਾਣਿਆ॥ ੮॥*

ਇਸ ਤਰ੍ਹਾਂ ਉਸਨੇ ਆਪਣਾ ਜਨਮ ਮਰਨ ਮਿਟਾਇਆ ਹੈ ਤੇ ਪ੍ਰਭੂ ਵਿਚ ਸਮਾ ਗਏ।

*ਜਿਨ ਕੈ ਹਿਰਦੈ ਏਕੰਕਾਰੁ॥*

ਜਿੰਨ੍ਹਾਂ ਦੇ ਹਿਰਦੇ ਵਿਚ ਉਹ ਅਕਾਰ ਤੋਂ ਰਹਿਤ ਪਰੀਪੂਰਨ ਪ੍ਰਮਾਤਮਾ ਆ ਵੱਸਿਆ ਹੈ।



*ਸਰਬ ਗੁਣੀ ਸਾਚਾ ਬੀਚਾਰੁ॥*

ਉਸੇ ਦੇ ਅੰਦਰ ਸੱਚ ਦੀ ਵਿਚਾਰ ਹੈ। ਉਸ ਕੋਲ ਹੀ ਸਾਰੇ ਗੁਣ ਹਨ। ਉਸੇ ਦੇ ਕੋਲ ਹੀ ਸਾਰਾ ਆਨੰਦ ਹੈ।

*ਗੁਰ ਕੈ ਭਾਣੈ ਕਰਮ ਕਮਾਵੈ॥*

ਜੋ ਗੁਰੂ ਦੇ ਭਾਣੇ ਵਿਚ ਰਹਿ ਕੇ ਕਰਮ ਕਰ ਰਿਹਾ ਹੈ, ਪਰ ਕੀਤਾ ਹੋਇਆ ਕਰਮ ਕੀ ਹੁੰਦਾ ਹੈ?

*ਕਰਿ ਕਰਿ ਕਰਣਾ ਲਿਖਿ ਲੈ ਜਾਉ॥* (ਅੰਗ ੪)

ਕਰਮ ਮਿੱਟਦਾ ਨਹੀਂ ਹੈ, ਅੰਦਰ ਲਿਖਿਆ ਜਾਂਦਾ ਹੈ। ਉਸਦਾ ਭਰੋਸਾ ਇਸ ਗੱਲ 'ਤੇ ਹੁੰਦਾ ਹੈ ਕਿ ਜੋ ਕੁਝ ਹੋ ਗਿਆ ਹੈ, ਇਹ ਮੇਰੇ ਲਿਖੇ ਹੋਏ ਦੇ ਨਾਲ ਹੋਇਆ ਹੈ।

*ਨਾਨਕ ਸਾਚੇ ਸਾਚਿ ਸਮਾਵੈ॥ ੯॥ ੪॥*

ਇਸ ਤਰ੍ਹਾਂ ਦਾ ਪੁਰਸ਼ ਸੱਚ ਦੀ ਵਿਚਾਰ ਕਰਦਿਆਂ ਸੱਚ ਵਿਚ ਸਮਾ ਜਾਂਦਾ ਹੈ। ਭੁੱਲਾਂ ਚੁੱਕਾਂ ਦੀ ਮੁਆਫ਼ੀ॥

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਪਾਰਬ੍ਰਹਮ ਪਰਮੇਸਰ ਸਤਿਗੁਰ

ਬਿਲਾਵਲੁ ਮਹਲਾ ੫॥

*ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ॥*

*ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ੍ਹ ਪਿਤਾ ਕਿਰਪਾਲ॥੧॥ਰਹਾਉ॥*
*ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਹਰੀ ਘਾਲ॥*
*ਤੁਮਰੀ ਗਤਿ ਮਿਤਿ ਤੁਮ ਹੀ ਜਾਨਹੁ ਜੀਉ ਪਿੰਡੁ ਸਭੁ ਤੁਮਰੋ ਮਾਲ॥੧॥*
*ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ॥*
*ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ॥੨॥੫॥੧੨੧॥*



(ਅੰਗ ੮੨੮)

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤਿ ਜੀਓ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਅਰਜਨ ਦੇਵ ਜੀ ਦਾ ਬਿਲਾਵਲ ਰਾਗ ਵਿਚ ਇਹ ਮਹਾਂਵਾਕ ਹੈ। ਇਸਦੇ ਵਿਚ ਪ੍ਰਾਰਥਨਾ ਹੈ ਜਿਸਨੂੰ ਅਸੀਂ ਗੁਰਮਤਿ ਦੀ ਭਾਸ਼ਾ ਵਿਚ ਕਹਿੰਦੇ ਹਾਂ ਅਰਦਾਸ। ਮਨੁੱਖ ਜੋ ਕੁਝ ਵੀ ਹੈ, ਜਿਸ ਤਰ੍ਹਾਂ ਵੀ ਜੀਅ ਰਿਹਾ ਹੈ, ਇਸਦੇ ਵਿਚ ਇਸਦੀ ਸਿਖਸ਼ਾ ਹੈ ਜੋ ਇਸਨੂੰ ਮਿਲੀ ਹੈ। ਦੂਸਰਾ ਇਹ ਜਿਸ ਤਰ੍ਹਾਂ ਦਾ ਹੈ, ਜਿਸ ਵਿਚ ਇਹ ਜੀਅ ਰਿਹਾ ਹੈ, ਇਸ ਵਿਚ ਇਸਦੀ ਸਾਧਨਾ ਹੈ। ਤੀਸਰਾ ਇਹ ਜਿਸ ਤਰ੍ਹਾਂ ਦਾ ਹੈ ਅਤੇ ਜਿਸ ਢੰਗ ਨਾਲ ਜੀਅ ਰਿਹਾ ਹੈ, ਇਸਦੇ ਵਿਚ ਪ੍ਰਾਰਥਨਾ ਹੈ। ਇਹ ਤਿੰਨ ਢੰਗ ਹਨ—ਸਿਖਸ਼ਾ, ਸਾਧਨਾ, ਪ੍ਰਾਰਥਨਾ। ਸਿਖਸ਼ਾ ਸਕੂਲ ਤੋਂ ਮਿਲਦੀ ਹੈ। ਸਿਖਸ਼ਾ ਮਾਂ, ਬਾਪ ਤੋਂ ਮਿਲਦੀ ਹੈ। ਸਿਖਸ਼ਾ ਸਮਾਜ ਤੋਂ ਮਿਲਦੀ ਹੈ। ਸਿਖਸ਼ਾ ਵਿਸ਼ਵ ਵਿਦਿਆਲੇ ਤੋਂ ਮਿਲਦੀ ਹੈ। ਉਸਦੇ ਵਿਚ ਮਨੁੱਖ ਪਦਾਰਥ ਦੇ ਸੰਬੰਧ ਵਿਚ ਜਾਣਕਾਰੀ ਹਾਸਿਲ ਕਰਦਾ ਹੈ। ਕਿਸੇ ਦੇ ਸੰਬੰਧ ਵਿਚ ਜਾਣਕਾਰੀ ਹਾਸਿਲ ਕਰਦਾ ਹੈ। ਸਿਖਸ਼ਾ ਘਰ ਤੋਂ ਸ਼ੁਰੂ ਹੁੰਦੀ ਹੈ। ਜੇਕਰ ਘਰ ਤੋਂ ਕੋਈ ਸਿਖਸ਼ਾ ਨਾ ਮਿਲੇ, ਮਾਂ-ਬਾਪ ਤੋਂ ਕੋਈ ਸੰਸਕਾਰ ਨਾ ਮਿਲਣ, ਸਕੂਲ, ਕਾਲਜ ਵਿਚ ਕੁਝ ਮਨੁੱਖ ਪੜ੍ਹੇ ਨਾ ਤਾਂ ਬਹੁਤ ਕੁਝ ਅਣਜਾਣਾ ਰਹਿ ਜਾਵੇਗਾ।

ਕੁਝ ਅਰਸਾ ਪਹਿਲੇ ਲਖਨਊ ਵਿਚ ਇਕ ਬੱਚਾ ਜੰਗਲਾਂ ਵਿਚ ਮਿਲਿਆ ਸੀ। ਭੇੜੀਏ ਚੁੱਕ ਕੇ ਲੈ ਗਏ ਸਨ ਮਨੁੱਖ ਦੇ ਬੱਚੇ ਨੂੰ ਅਤੇ ਭੇੜੀਆਂ ਨੇ ਹੀ ਪਾਲਿਆ ਉਸ ਬੱਚੇ ਨੂੰ। ਮਾਸੂਮ ਬੱਚਾ ਰਾਤ ਨੂੰ ਆਪਣੀ ਮਾਂ ਨਾਲ ਸੁੱਤਾ ਸੀ, ਚੁੱਕ ਕੇ ਲੈ ਗਏ। ਇਹ 14 ਸਾਲਾਂ ਬਾਅਦ ਲੱਭਿਆ। 14 ਸਾਲ ਭੇੜੀਆਂ ਨੇ ਦੁੱਧ ਪਿਲਾਇਆ ਤੇ ਬਾਅਦ ਵਿਚ ਜਦੋਂ ਉਹ ਚੱਲਣ ਫਿਰਨ ਜੋਗਾ ਹੋਇਆ ਤਾਂ ਉਹੀ ਮਾਸ ਖਵਾਉਂਦੇ ਸਨ। ਜਿਵੇਂ ਭੇੜੀਏ ਚਾਰ ਪੈਰਾਂ ਨਾਲ ਚੱਲਦੇ ਹਨ, ਇਸ ਤਰ੍ਹਾਂ ਉਹ ਚੱਲਦਾ ਸੀ। ਬੜੇ ਯਤਨ ਕੀਤੇ ਗਏ ਉਸਨੂੰ ਬੁਲਾਉਣ ਦੇ, ਪਰ ਉਹ ਭੇੜੀਏ ਦੀ ਤਰ੍ਹਾਂ ਬੋਲਦਾ ਸੀ, ਮਨੁੱਖ ਦੀ ਤਰ੍ਹਾਂ ਨਹੀਂ। ਕੋਈ ਸਿਖਸ਼ਾ ਹੀ ਨਹੀਂ ਮਿਲੀ ਉਸਨੂੰ। ਭੇੜੀਏ ਤੋਂ ਜਿਹੜੀ ਸਿਖਸ਼ਾ ਮਿਲੀ, ਭੇੜੀਏ ਦੀ ਤਰ੍ਹਾਂ ਬੋਲਦਾ ਸੀ। ਉਸੇ ਢੰਗ ਨਾਲ ਚੱਲਦਾ ਸੀ ਤੇ ਉਸੇ ਢੰਗ ਨਾਲ ਜਿਉਂਦਾ ਸੀ। ਉਹ ਭੇੜੀਏ ਦੀ ਤਰ੍ਹਾਂ ਨੰਗਾ ਰਹਿੰਦਾ ਸੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ -

*ਵਿਸਮਾਦ ਨਾਂਗੇ ਫਿਰੇ ਜੰਤ॥*

(ਆਸਾ ਦੀ ਵਾਰ)

ਮਨੁੱਖ ਕੱਪੜੇ ਪਹਿਨਦਾ ਹੈ ਪਰ ਪਸ਼ੂ ਤਾਂ ਨੰਗੇ ਹਨ। ਮੈਂ ਵਿਸਮਾਦ ਹੋ ਜਾਂਦਾ ਹਾਂ, ਮੈਂ ਬਿਸਮ ਹੋ ਜਾਂਦਾ ਹਾਂ। ਮੈਂ ਹੈਰਾਨੀ ਦੀ ਅਵਸਥਾ ਵਿਚ ਚਲਾ ਜਾਂਦਾ ਹਾਂ। ਪਸ਼ੂਆਂ ਨੂੰ ਨਗਨਤਾ ਦਾ ਬੋਧ ਨਹੀਂ। ਕਹਿੰਦੇ ਹਨ ਮਨੁੱਖਤਾ ਉਸੇ ਦਿਨ ਮਨੁੱਖਾਂ ਵਿਚ ਆਰੰਭ ਹੋਈ, ਜਿਸ ਦਿਨ ਉਸਨੂੰ ਮਹਿਸੂਸ ਹੋਇਆ ਕਿ ਮੈਂ ਨੰਗਾ ਹਾਂ। ਇਹ ਇਸਲਾਮੀ ਕਹਾਵਤ ਹੈ। ਉਸ ਬੱਚੇ ਨੂੰ ਕੱਪੜੇ ਪਹਿਨਾਉਂਦੇ ਸਨ, ਪਰ ਉਹ ਫਾੜ ਦਿੰਦਾ ਸੀ। ਚਾਵਲ ਰੋਟੀ ਸਾਗ ਸਬਜ਼ੀ ਰੱਖਦੇ ਸਨ, ਨਹੀਂ ਖਾਂਦਾ ਸੀ। ਕੱਚਾ ਮਾਸ ਰੱਖ ਦਿਉ ਖਾਂਦਾ ਸੀ। ਤਿੰਨ ਮਹੀਨੇ ਵਿਚ ਉਸਨੂੰ ਬੁਲਾਉਣ ਦੀ ਕੋਸ਼ਿਸ਼ ਕੀਤੀ ਗਈ। ਤਿੰਨ ਮਹੀਨੇ ਵਿਚ ਬੜੀ ਮੁਸ਼ਿਕਲ ਨਾਲ ਉਹ ਰਾਮ ਸ਼ਬਦ ਕਹਿਣ ਵਿਚ ਕਾਮਯਾਬ ਹੋਇਆ। ਡਾਕਟਰਾਂ ਨੇ ਦਿਨ ਰਾਤ ਮਿਹਨਤ ਕੀਤੀ। ਚੌਥੇ ਮਹੀਨੇ ਮਰ ਗਿਆ। ਉਸਨੂੰ ਜ਼ਿੰਦਾ ਰੱਖਣ ਲਈ ਤਿੰਨ ਚਾਰ ਮਹੀਨੇ ਵਿਚ ਲੱਖਾਂ ਰੁਪਏ ਖ਼ਰਚ ਹੋਏ। ਉਸਦੇ ਮਰਨ ਦਾ ਕਾਰਨ ਡਾਕਟਰ ਦੱਸਣ ਲੱਗੇ ਕਿ 14 ਸਾਲ ਜਿਸ ਤਰ੍ਹਾਂ ਦੇ ਮਾਹੌਲ ਵਿਚ ਇਹ ਜੀਵਿਆ ਸੀ, ਇਹ ਮਾਹੌਲ ਉਸਦੇ ਅਨੁਕੂਲ ਨਹੀਂ ਸੀ। ਬੇਚੈਨ ਹੋ ਗਿਆ। ਉਸ ਨੂੰ ਮਨੁੱਖਾਂ ਵਿਚ ਰਹਿਣਾ ਪੈ ਰਿਹਾ ਸੀ, ਪਰ ਉਹ ਭੇੜੀਆਂ ਵਿਚ ਰਹਿਣ ਦਾ ਆਦੀ ਹੋ ਗਿਆ ਸੀ। ਇਸ ਲਈ ਮਰ ਗਿਆ।

ਮਨੁੱਖ ਜੋ ਕੁਝ ਵੀ ਬਣਿਆ ਹੈ ਸਿਖਸ਼ਾ ਤੋਂ ਬਣਿਆ ਹੈ, ਸਾਧਨਾ ਤੋਂ ਬਣਿਆ ਹੈ, ਪ੍ਰਾਰਥਨਾ ਤੋਂ ਬਣਿਆ ਹੈ। ਪ੍ਰਾਰਥਨਾ ਮਨੁੱਖ ਦੀ ਜ਼ਿੰਦਗੀ ਵਿਚ ਨਾ ਹੋਵੇ, ਸਾਧਨਾ ਮਨੁੱਖ ਦੇ ਜੀਵਨ ਵਿਚ ਨਾ ਹੋਵੇ, ਸਿਖਸ਼ਾ ਇਸ ਨੂੰ ਨਾ ਮਿਲੇ, ਮਨੁੱਖ ਭੇੜੀਆ ਹੈ। ਹੋਰ ਕੁਝ ਨਹੀਂ, ਪਸ਼ੂ ਹੈ। ਇਸ ਗਿਆਨ ਦੀਆਂ ਤਿੰਨ ਧਾਰਨਾਵਾਂ ਹਨ। ਬੋਲਣਾ ਮਾਂ, ਬਾਪ ਤੋਂ ਆਇਆ ਹੈ। ਸਮਾਜ ਦੇ ਕੁਝ ਰਸਮੋ ਰਿਵਾਜ ਪਿਤਾ ਤੋਂ ਮਿਲੇ ਹਨ। ਪਦਾਰਥਾਂ ਦੀ ਜਾਣਕਾਰੀ ਸਕੂਲ ਤੋਂ

ਮਿਲੀ। ਸਿਖਸ਼ਾ ਨਾਲ ਮੈਂ ਜਾਣ ਤਾਂ ਲਿਆ ਹੈ ਇਹ ਚੀਜ਼ਾਂ ਕੀ ਹਨ, ਪਰ ਮੈਂ ਬਦਲਿਆ ਨਹੀਂ ਹਾਂ। ਮੈਂ ਚੀਜ਼ਾਂ ਨੂੰ ਜਾਣਿਆ ਹੈ, ਮੈਂ ਉਸੇ ਤਰ੍ਹਾਂ ਦੁੱਖੀ ਹਾਂ, ਬੇਚੈਨ ਹਾਂ, ਪ੍ਰੇਸ਼ਾਨ ਹਾਂ।

ਇਸ ਸਮੇਂ ਬਹੁਤ ਸਿਖਸ਼ਾ ਵੱਧ ਗਈ ਹੈ ਤੇ ਮਨੋਵਿਗਿਆਨੀ ਕਹਿ ਰਹੇ ਹਨ ਕਿ ਭਾਰਤ ਦੇ ਜਿਹੜੇ ਆਦਿ ਵਾਸੀ ਹਨ, ਇਹ ਜਿੰਨੇ ਸੁੱਖੀ ਹਨ, ਸ਼ਹਿਰ ਦੇ ਪੜ੍ਹੇ ਲਿਖੇ ਮਨੁੱਖ ਉੱਨੇ ਸੁੱਖੀ ਨਹੀਂ ਹਨ, ਦੁੱਖੀ ਹਨ। ਭਾਵੇਂ ਉਹ ਵਿਚਾਰੇ ਲੰਗੋਟੀ ਵਿਚ ਰਹਿ ਰਹੇ ਹਨ। ਛੋਟੀ ਜਿਹੀ ਝੁੱਗੀ ਵਿਚ ਰਹਿ ਰਹੇ ਹਨ, ਪਰ ਸੁੱਖੀ ਹਨ। ਕਾਰਨ? ਮੈਂ ਸਿਖਸ਼ਾ ਪ੍ਰਾਪਤ ਤਾਂ ਕਰ ਲਈ, ਪਰ ਮੈਂ ਬਦਲਿਆ ਨਹੀਂ ਹਾਂ। ਮੈਂ ਮੈਟ੍ਰਿਕ ਪਾਸ ਕਰ ਲਈ ਸਕੂਲ ਤੋਂ ਪਰ ਹਾਂ ਤਾਂ ਮੈਂ ਕ੍ਰੋਧੀ, ਹਾਂ ਤਾਂ ਮੈਂ ਲੋਭੀ, ਹਾਂ ਤਾਂ ਮੈਂ ਨਿੰਦਕ, ਹਾਂ ਤਾਂ ਮੈਂ ਦੁਸ਼ਟ। ਜਿੰਨੀ ਸਿਖਸ਼ਾ ਵੱਧਦੀ ਗਈ, ਹੰਕਾਰ ਵੱਧਦਾ ਗਿਆ। ਤੂੰ ਕੀ ਜਾਣਦਾ ਹੈਂ? ਮੈਂ ਜ਼ਿਆਦਾ ਜਾਣਦਾ ਹਾਂ। ਜਿੰਨੀ ਪੜ੍ਹੇ ਲਿਖਿਆਂ ਦੀ ਵਾਸ਼ਨਾ ਅਸੀਮ ਹੁੰਦੀ ਹੈ, ਉੱਨੀ ਆਮ ਬੰਦਿਆਂ ਦੀ ਨਹੀਂ ਹੁੰਦੀ, ਗੁਸਤਾਖ਼ੀ ਮਾਫ਼। ਸਿਖਸ਼ਾ ਨਾਲ ਹੰਕਾਰ ਵੱਧ ਗਿਆ, ਲੋਭ ਵੱਧ ਗਿਆ, ਸੀਮਾ ਤੋਂ ਵੱਧੀ ਹੋਈ ਵਾਸ਼ਨਾ ਹੈ ਤਾਂ ਕਿਸੇ ਦੀ ਇੱਜ਼ਤ ਨੂੰ ਖ਼ਤਰਾ ਹੈ। ਸੀਮਾ ਤੋਂ ਵਧਿਆ ਹੋਇਆ ਲੋਭ ਹੈ ਤਾਂ ਕਿਸੇ ਦੀ ਧਨ ਸੰਮਪਦਾ ਨੂੰ ਖ਼ਤਰਾ ਹੈ। ਸੀਮਾ ਤੋਂ ਵੱਧਿਆ ਹੋਇਆ ਹੰਕਾਰ ਹੈ ਤਾਂ ਕਿਸੇ ਦੀ ਜਿੰਦ ਜਾਨ ਨੂੰ ਖ਼ਤਰਾ ਹੈ, ਤਾਂ ਸਾਰੀ ਦੁਨੀਆਂ ਵਿਚ ਖ਼ਤਰਾ ਵੱਧ ਗਿਆ ਹੈ। ਸਿਖਸ਼ਾ ਤਾਂ ਪ੍ਰਾਪਤ ਕਰ ਲਈ ਹੈ, ਪਰ ਅੰਦਰ ਹਨੇਰਾ ਹੈ। ਹੰਕਾਰ ਹੈ, ਲੋਭ ਹਨੇਰਾ ਹੈ, ਸੀਮਾ ਤੋਂ ਵੱਧੀ ਹੋਈ ਵਾਸ਼ਨਾ ਹਨੇਰਾ ਹੈ।

ਹਨੇਰੇ ਵਿਚ ਫੁੱਲ ਤੇ ਕੰਡੇ ਇਕੋ ਹੋ ਜਾਂਦੇ ਹਨ। ਹਨੇਰਾ ਸਾਰਿਆਂ ਨੂੰ ਬਰਾਬਰ ਕਰ ਦਿੰਦਾ ਹੈ। ਜਾਂ ਬ੍ਰਹਮ ਗਿਆਨ ਸਾਰਾ ਕੁਝ ਇੱਕ ਕਰ ਦਿੰਦਾ ਹੈ ਜਾਂ ਹਨੇਰਾ ਸਭ ਕੁਝ ਇੱਕ ਕਰ ਦਿੰਦਾ ਹੈ। ਹਨੇਰੇ ਵਿਚ ਹਨੇਰਾ ਦਿਖਾਈ ਦਿੰਦਾ ਹੈ। ਹਨੇਰਾ ਇੰਨਾ ਹੰਕਾਰੀ ਹੈ, ਕਹਿੰਦਾ ਹੈ ਸਿਰਫ਼ ਮੈਨੂੰ ਦੇਖੋ, ਹੋਰ ਕਿਸੇ ਨੂੰ ਨਹੀਂ। ਲੱਖ ਮਨੁੱਖ ਬੈਠਾ ਹੋਵੇ, ਇਕ ਵੀ ਦਿਖਾਈ ਨਹੀਂ ਦਿੰਦਾ। ਬੜਾ ਪ੍ਰਬਲ ਹੰਕਾਰ ਹੋਵੇ, ਮਨੁੱਖ ਕਹਿੰਦਾ ਹੈ ਸਾਰਿਆਂ ਦੀਆਂ ਨਜ਼ਰਾਂ ਸਿਰਫ਼ ਮੇਰੇ 'ਤੇ ਹੀ ਹੋਣ।

*ਨਵਾ ਖੰਡਾ ਵਿਚਿ ਜਾਣੀਐ॥*

(ਜਪੁਜੀ ਸਾਹਿਬ)

ਨੌ ਖੰਡ, ਪ੍ਰਿਥਵੀ ਮੈਨੂੰ ਹੀ ਜਾਣਨ, ਮੇਰੀ ਹੀ ਚਰਚਾ ਕਰਨ। ਸਿਖਸ਼ਾ ਕਿੰਨੀ ਵੀ ਬਾਹਰੋਂ ਇਕੱਠੀ ਕਰ ਲਈਏ, ਮਾਂ, ਬਾਪ ਤੋਂ ਕਰ ਲਈਏ, ਸਮਾਜ ਤੋਂ ਕਰ ਲਈਏ, ਪਰ ਮਨ ਦੇ ਤੱਲ 'ਤੇ ਹਨੇਰਾ ਹੋਵੇ ਤਾਂ ਦੁੱਖ ਹੋਵੇਗਾ। ਹਨੇਰੇ ਵਿਚ ਭੱਟਕਣਾ ਹੁੰਦੀ ਹੈ। ਇੰਨੀ ਸਿਖਸ਼ਾ ਦੇ ਹੁੰਦਿਆਂ ਹੋਇਆਂ ਵੀ ਠੋਕਰਾਂ ਹਨ।

ਕਹਿੰਦੇ ਹਨ ਭਾਰਤ ਵਿਚ ਇੰਨੀ ਪੜ੍ਹਾਈ ਨਹੀਂ ਹੈ। ਖ਼ਾਸ ਕਰ ਤਾਮਿਲਨਾਡੂ, ਕੇਰਲਾ, ਬੰਗਾਲ ਤੇ ਪੰਜਾਬ ਜ਼ਿਆਦਾ ਪੜ੍ਹਿਆ ਲਿਖਿਆ ਮੰਨਿਆ ਜਾਂਦਾ ਹੈ ਬਾਕੀ ਸੂਬਿਆਂ

ਨਾਲੋਂ। ਕਿਸੇ ਕਿਸੇ ਸੂਬੇ ਦੀ 80% ਆਬਾਦੀ ਅਨਪੜ੍ਹ ਹੈ, ਪਰ ਅਮਰੀਕਾ ਤੇ ਯੋਰਪ ਵਿਚ ਸਾਰੇ ਹੀ ਪੜ੍ਹੇ ਲਿਖੇ ਹਨ। ਪਰਿਵਾਰਕ ਜੀਵਨ ਭ੍ਰਸ਼ਟ ਹੋ ਗਿਆ ਹੈ ਉੱਥੇ। ਮਾਂ ਦਾ ਸਤਿਕਾਰ ਕਰਨਾ ਨਹੀਂ ਆਇਆ, ਪਿਤਾ ਨਾਲ ਸੰਬੰਧ ਜੋੜਨਾ ਨਹੀਂ ਆਇਆ, ਪਤੀ ਪਤਨੀ ਦੇ ਸੰਬੰਧ ਆਰਜ਼ੀ ਹਨ। ਹੁਣ ਤੁਸੀਂ ਉਸਨੂੰ ਪੜ੍ਹਿਆ ਲਿਖਿਆ ਆਖੋਗੇ ਜਿਸਨੂੰ ਮਾਂ ਨਾਲ ਨਿਭਾਣੀ ਨਹੀਂ ਆਉਂਦੀ, ਪਿਉ ਨਾਲ ਨਿਭਾਣੀ ਨਹੀਂ ਆਉਂਦੀ, ਭਰਾ ਨਾਲ ਜੁੜਨਾ ਨਹੀਂ ਆਉਂਦਾ, ਪਤਨੀ ਨਾਲ ਵੀ ਜੁੜਨਾ ਨਹੀਂ ਆਉਂਦਾ ਜਾਂ ਪਤੀ ਨਾਲ ਵੀ ਬੈਠਣਾ ਨਹੀਂ ਆਉਂਦਾ। ਪੜੋਸੀ ਨਾਲ ਵੀ ਨਹੀਂ ਬੈਠ ਸਕਦਾ। ਇਸਨੂੰ ਬੰਦਾ ਆਖੋਗੇ ਕਿ ਪਸ਼ੂ ਆਖੋਗੇ?

ਆਪ ਸੁਣ ਕੇ ਹੈਰਾਨ ਹੋਵੋਗੇ ਕਿ ਯੋਰਪ, ਅਮਰੀਕਾ ਤੇ ਕੈਨੇਡਾ ਵਿਚ ਇਕੱਲਾ ਬੰਦਾ ਹੋਵੇਗਾ ਕਾਰ ਵਿਚ, ਨਾਲ ਕੁੱਤਾ ਹੋਵੇਗਾ, ਕੋਈ ਮਨੁੱਖ ਨਹੀਂ ਹੋਵੇਗਾ। ਘਰ ਘਰ ਵਿਚ ਕੁੱਤੇ, ਬਿੱਲੀਆਂ ਪਾਲੀਆਂ ਜਾ ਰਹੀਆਂ ਹਨ। ਜਿੰਨਾ ਖ਼ਰਚਾ ਇਕ ਮਨੁੱਖ 'ਤੇ ਹੁੰਦਾ ਹੈ, ਉਸ ਤੋਂ ਤਿੰਨ ਗੁਣਾ ਜ਼ਿਆਦਾ ਖ਼ਰਚਾ ਕੁੱਤੇ 'ਤੇ ਹੋ ਰਿਹਾ ਹੈ। ਉਹਨਾਂ ਦਾ ਇਲਾਜ ਵੀ ਕਰਾਉਣਗੇ। ਉਹਨਾਂ ਦਾ ਨਹਾਣਾ ਧੁਆਣਾ ਵੀ ਕਰਾਉਣਗੇ। ਉਹਨਾਂ ਦਾ ਹਾਰ ਸ਼ਿੰਗਾਰ ਵੀ ਕਰਨਗੇ। ਸਪੈਸ਼ਲ ਬਾਜ਼ਾਰ ਵਿਚ ਕੁੱਤਿਆਂ ਬਿੱਲੀਆਂ ਦਾ ਖਾਣਾ ਵਿੱਕਦਾ ਹੈ ਬੜਾ ਮਹਿੰਗਾ। ਇਹਨਾਂ ਦੀ ਮਨੁੱਖਾਂ ਨਾਲ ਨਹੀਂ ਨਿੱਭ ਰਹੀ, ਪਰ ਪਸ਼ੂਆਂ ਨਾਲ ਨਿੱਭ ਰਹੀ ਹੈ। ਖ਼ੈਰ! ਸਿਖਸ਼ਾ ਤਾਂ ਬੜੀ ਹੈ। ਬਹੁਤ ਪੜ੍ਹ ਲਿਖ ਗਿਆ ਹੈ ਮਨੁੱਖ, ਪਰ ਅੰਦਰ ਦਾ ਹਨੇਰਾ ਤਾਂ ਦੂਰ ਹੋਇਆ ਨਹੀਂ। ਇਸਦਾ ਇਹ ਮਤਲਬ ਨਹੀਂ ਕਿ ਪੜ੍ਹਾਈ ਲਿਖਾਈ ਦੀ ਲੋੜ ਨਹੀਂ, ਲੋੜ ਹੈ।



ਬਹੁਤ ਸਾਰੇ ਧਾਰਮਿਕ ਲੋਕ ਜੇਕਰ ਕਿਸੇ ਕਿਸੇ ਥਾਂ 'ਤੇ ਪੱਛੜ ਜਾਂਦੇ ਹਨ ਤਾਂ ਕੇਵਲ ਇਸ ਵਾਸਤੇ ਕਿ ਉਹਨਾਂ ਕੋਲ ਬੈਰੂਨੀ ਜਾਣਕਾਰੀ ਨਹੀਂ ਹੁੰਦੀ। ਆਮ ਗਰੈਜੂਏਟ ਬੰਦੇ ਨੂੰ ਬਹੁਤ ਹੰਕਾਰ ਹੈ ਕਿ ਮੈਂ ਬਹੁਤ ਕੁਝ ਜਾਣਦਾ ਹਾਂ, ਇਹ ਕੀ ਹੈ ਧਾਰਮਿਕ? ਸੰਸਾਰ ਨੂੰ ਸਮਝਣ ਵਾਸਤੇ ਸਿਖਸ਼ਾ ਦੀ ਲੋੜ ਹੈ, ਪਰ ਸਿਖਸ਼ਾ ਗ੍ਰਹਿਣ ਕੀਤੀ ਹੋਈ ਉਸਦੀ ਸਫਲ ਹੈ, ਜਿਸ ਨੂੰ ਇਹ ਖ਼ਿਆਲ ਆ ਜਾਏ ਕਿ ਜਾਣਦਾ ਤਾਂ ਮੈਂ ਬਹੁਤ ਕੁਝ ਹਾਂ, ਪਰ ਹਾਂ ਤਾਂ ਮੈਂ ਕਲੇਸ਼ ਵਿਚ ਦੁੱਖੀ। ਮੇਰੀ ਸਿਖਸ਼ਾ ਨੇ ਮੇਰੀ ਪ੍ਰੇਸ਼ਾਨੀ ਨੂੰ ਵਧਾਇਆ ਹੈ, ਮਿਟਾਇਆ ਨਹੀਂ ਹੈ। ਸਿਖਸ਼ਾ ਨੇ ਮੇਰੇ ਦੁੱਖ ਕਲੇਸ਼ ਨੂੰ ਨਹੀਂ ਮਿਟਾਇਆ। ਇਸ ਤਰ੍ਹਾਂ ਦੇ ਮਨੁੱਖ ਦੀ ਜ਼ਿੰਦਗੀ ਵਿਚ ਸਾਧਨਾ ਸ਼ੁਰੂ ਹੋ ਜਾਂਦੀ ਹੈ। ਸਾਧਨਾ ਦੀ ਸਿਖਸ਼ਾ ਨਹੀਂ ਹੁੰਦੀ। ਸਿਖਸ਼ਾ ਹੈ, ਮੈਂ ਕੁਝ ਜਾਣਨਾ ਹੈ, ਸਾਧਨਾ ਹੈ, ਮੈਂ ਆਪਣੇ ਆਪ ਨੂੰ ਬਦਲਣਾ ਹੈ। ਜੇ ਬਦਲਣਾ ਚਾਹੁੰਦੇ ਹੋ ਤਾਂ ਫਿਰ ਕਿਸ ਤਰ੍ਹਾਂ ਹੋਣਾ ਚਾਹੁੰਦੇ ਹੋ। ਮੈਂ ਪ੍ਰਮਾਤਮਾ ਵਰਗਾ ਹੋਣਾ ਚਾਹੁੰਦਾ ਹਾਂ, ਗੁਰੂ ਵਰਗਾ ਹੋਣਾ ਚਾਹੁੰਦਾ ਹਾਂ। ਬਦਲਣ ਲਈ ਸਿਖਸ਼ਾ ਨਹੀਂ ਚਾਹੀਦੀ, ਸਾਧਨਾ ਚਾਹੀਦੀ ਹੈ, ਜੱਪ ਚਾਹੀਦਾ ਹੈ। ਜੇ ਸਿਖਸ਼ਾ ਮਨੁੱਖ ਕੋਲ ਨਾ ਹੋਵੇ, ਸਾਧਨਾ ਹੋਵੇ ਤਾਂ ਉਹ ਬਦਲ ਸਕਦਾ ਹੈ।

*ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥*

(ਅੰਗ ੪੬੯)

ਬਨਾਰਸ ਵਿਚ ਓਮੀ ਉਸਨੂੰ ਕਹਿੰਦੇ ਹਨ ਜਿਹੜਾ ਸਿਰਫ ਓਮ ਓਮ ਜੱਪ ਸਕਦਾ ਹੈ। ਨਾ ਚਾਰੇ ਵੇਦ ਪੜ੍ਹ ਸਕਦਾ ਹੈ, ਨਾ ਸ਼ਾਸਤਰ ਪੜ੍ਹ ਸਕਦਾ ਹੈ, ਨਾ ਗੀਤਾ ਪੜ੍ਹ ਸਕਦਾ ਹੈ, ਨਾ ਕੁਰਾਨ। ਬਿਲਕੁਲ ਅਨਪੜ੍ਹ ਹੈ, ਪਰ ਅਨਪੜ੍ਹ ਤੋਂ ਅਨਪੜ੍ਹ ਮਨੁੱਖ ਹੋਵੇ, ਵਾਹਿਗੁਰੂ ਤਾਂ ਕਹਿ ਸਕਦਾ ਹੈ, ਰਾਮ ਤਾਂ ਕਹਿ ਸਕਦਾ ਹੈ, ਅੱਲਾਹ ਤਾਂ ਕਹਿ ਸਕਦਾ ਹੈ। ਮੈਂ ਸਿੱਖਣਾ ਹੈ। ਬਹੁਤ ਸਾਰੀਆਂ ਕਿਤਾਬਾਂ, ਕਾਪੀਆਂ ਤੇ ਅਧਿਆਪਕਾਂ ਦੀ ਲੋੜ ਹੈ। ਬਦਲਣਾ ਹੈ, ਇੱਕੋ ਹੀ ਅੱਖਰ ਕਾਫ਼ੀ ਹੈ, ਵਾਹਿਗੁਰੂ ਹੀ ਕਾਫ਼ੀ ਹੈ। ਜੇਕਰ ਮੈਂ ਸੰਸਾਰ ਵਿਚ ਰਹਿਣਾ ਹੈ ਤਾਂ ਮੈਨੂੰ ਸਿਖਸ਼ਾ ਦੀ ਲੋੜ ਹੈ। ਸਿਖਸ਼ਾ ਨਾਲ ਇੰਨਾ ਹੋਵੇਗਾ ਕਿ ਇਸਨੂੰ ਜਾਣਕਾਰੀ ਮਿਲ ਗਈ ਹੈ, ਸਮਝ ਮਿਲ ਗਈ ਹੈ। ਇੱਕ ਅੱਖਰ ਦਾ ਜੱਪ ਆਪਣੇ ਆਪ ਨੂੰ ਬਦਲਣ ਵਾਸਤੇ ਹੈ, ਜਾਣਨ ਵਾਸਤੇ ਨਹੀਂ ਹੈ। ਜਾਣਨ ਨੂੰ ਤਾਂ ਵਾਹਿਗੁਰੂ ਜਾਣ ਲਿਆ, ਗੱਲ ਖ਼ਤਮ। ਇੱਕ ਅੱਖਰ ਦਾ ਪਤਾ ਲੱਗ ਗਿਆ। ਹੁਣ ਇਸਦਾ ਜੱਪ ਕਰਨਾ ਹੈ। ਇੱਕੋ ਹੀ ਅੱਖਰ ਦਾ ਰੱਟਨ। ਸਿਆਣੇ ਮਨੁੱਖ ਕਹਿ ਦਿੰਦੇ ਹਨ, ਕੀ ਲੋੜ ਹੈ? ਬਾਰ ਬਾਰ ਰੱਟਨ ਕਰਨ ਦੀ ਕੀ ਲੋੜ ਹੈ? ਪੜ੍ਹ ਲਿਆ ਇਕ ਵਾਰੀ ਜਪੁ ਜੀ ਸਾਹਿਬ, ਬਾਰ ਬਾਰ ਪੜ੍ਹਨ ਦੀ ਕੀ ਲੋੜ ਹੈ? ਨਹੀਂ, ਮੈਂ ਬਦਲਣਾ ਹੈ। ਮੈਂ ਜਿਸ ਤਰ੍ਹਾਂ ਹਾਂ, ਸਮਾਜ ਨੂੰ ਤਾਂ ਕਬੂਲ ਹਾਂ, ਪਰ ਪ੍ਰਮਾਤਮਾ ਨੂੰ ਕਬੂਲ ਨਹੀਂ ਹਾਂ। ਸਾਧਨਾ ਕਰ ਕਰ ਕੇ ਇਕ ਦਿਨ ਉਸ ਸਿਖਰ 'ਤੇ ਪਹੁੰਚਦਾ ਹੈ। ਕਿਸੇ ਦੀ ਇਕ ਦਿਨ ਵਿਚ ਪਹੁੰਚ ਹੋ ਜਾਏਗੀ, ਕਿਸੇ ਦੀ ਇਕ ਸਾਲ ਵਿਚ। ਹੋ ਸਕਦਾ ਹੈ ਕਿਸੇ ਦਾ ਇਕ ਜਨਮ ਲੱਗੇ, ਹੋ ਸਕਦਾ ਹੈ ਕਿਸੇ ਦੇ ਕਈ ਜਨਮ ਲੱਗਣ। ਇਸ ਨਤੀਜੇ 'ਤੇ ਪਹੁੰਚੇਗਾ ਕਿ ਸਾਧਨਾ ਕਰ ਕਰ ਕੇ ਮੈਂ ਆਪਣੇ ਆਪ ਨੂੰ ਬਦਲ ਨਹੀਂ ਸਕਿਆ। ਸਾਧਨਾ ਇਹ ਕਰਦਾ ਸੀ, ਸਿਖਸ਼ਾ ਇਹ ਬਾਹਰੋਂ ਕਰਦਾ ਸੀ, ਪ੍ਰਾਰਥਨਾ ਅੰਦਰੋਂ ਨਿਕਲੇਗੀ। ਨਾ ਸਿੱਖਣ ਦੀ ਲੋੜ, ਨਾ ਕਰਨ ਦੀ ਲੋੜ। ਉਹ ਜਿਹੜੀ ਪ੍ਰਾਰਥਨਾ ਨਿਕਲੇਗੀ, ਸਿੱਧੀ ਪ੍ਰਮਾਤਮਾ ਤੱਕ ਪਹੁੰਚਦੀ ਹੈ। ਕਦੀ ਵਿਆਰਥ ਨਹੀਂ ਜਾਂਦੀ।

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥*

(ਅੰਗ ੮੧੯)

ਪਰ ਇਹ ਪ੍ਰਾਰਥਨਾ ਕਦੋਂ ਨਿਕਲਦੀ ਹੈ? ਜਦੋਂ ਸਾਧਨਾ ਕਰ ਕਰ ਮੈਂ ਥੱਕ ਗਿਆ। ਵਾਹਿਗੁਰੂ ਜੱਪ ਜੱਪ ਕੇ ਮੈਂ ਥੱਕ ਗਿਆ। ਕੁਝ ਵੀ ਨਹੀਂ ਹੋਇਆ। ਇਸ ਦਾ ਮਤਲਬ ਕਿ ਮੈਂ ਕਥਾ ਕੀਰਤਨ ਨਾ ਸੁਣਾਂ। ਮੈਂ ਬਾਣੀ ਨਾ ਪੜ੍ਹਾਂ। ਮੈਂ ਸਾਧਨਾ ਨਾ ਕਰਾਂ। ਮੈਂ ਵਾਹਿਗੁਰੂ ਮੰਤਰ ਨਾ ਜੱਪਾਂ। ਜੱਪਣਾ ਹੈ, ਬਾਰ ਬਾਰ ਕਰਨਾ ਹੈ। ਉੱਨੇ ਚਿਰ ਤੱਕ ਕਰਨਾ ਹੈ, ਜਿਸ ਦਿਨ ਇਹ ਖ਼ਿਆਲ ਆ ਜਾਏ ਕਿ ਸਾਧਨਾ ਮੈਂ ਕਰ ਰਿਹਾ ਹਾਂ ਤੇ ਮੇਰੇ ਕੀਤਿਆਂ ਪ੍ਰਮਾਤਮਾ ਨਹੀਂ ਮਿਲ ਸਕਦਾ। ਜੇ ਮੇਰੇ ਕੀਤਿਆਂ ਮਿਲ ਸਕਦਾ ਤਾਂ ਮੇਰਾ ਕੀਤਾ ਹੋਇਆ ਵੱਡਾ ਹੈ, ਪ੍ਰਮਾਤਮਾ ਵੱਡਾ ਨਹੀਂ ਹੈ। ਇਹ ਠੀਕ ਹੈ ਪ੍ਰਮਾਤਮਾ ਨੇ ਕੁਝ ਆਪਣੇ ਹੱਥ ਵਿਚ ਰੱਖਿਆ ਹੈ ਤੇ ਕੁਝ ਸਾਡੇ ਹੱਥਾਂ ਵਿਚ। ਪਰ ਜੇ ਸਾਡੇ ਹੱਥਾਂ ਵਿਚ ਵੀ ਕੁਝ ਦਿੱਤਾ ਹੈ ਤਾਂ ਦਿੱਤਾ ਉਸੇ ਨੇ ਹੀ ਹੈ। ਇਸ ਵਸਤੇ

ਇਕ ਬ੍ਰਹਮ ਗਿਆਨੀ ਕਹਿ ਦਿੰਦਾ ਹੈ ਕਿ ਮੇਰੇ ਕੋਲ ਕੁਝ ਵੀ ਨਹੀਂ।

*ਪ੍ਰਭ ਡੋਰੀ ਹਾਥਿ ਤੁਮਾਰੇ॥*

(ਅੰਗ ੬੨੬)

ਸਭ ਕੁਝ ਤੇਰੇ ਕੋਲ ਹੈ। ਉਹ ਕਹਿੰਦਾ ਹੈ ਜੇ ਮੇਰੇ ਕੋਲ ਕੁਝ ਸੁਤੰਤਰਤਾ ਵੀ ਹੈ ਕਰਨ ਦੀ ਤਾਂ ਦਿੱਤੀ ਤੇਰੀ ਹੈ। ਮੈਂ ਕਿਹੜੀ ਥਾਂ 'ਤੇ ਸੁਤੰਤਰ ਹਾਂ ਤੇ ਕਿਹੜੀ ਥਾਂ 'ਤੇ ਨਹੀਂ ਹਾਂ, ਕਿਵੇਂ ਸਮਝਾਂਗਾ? ਜਿਸ ਚੀਜ਼ ਨੂੰ ਮੈਂ ਦੂਜੇ ਤੋਂ ਹਾਸਿਲ ਕਰ ਸਕਦਾ ਹਾਂ ਤੇ ਦੂਜੇ ਨੂੰ ਦੇ ਵੀ ਸਕਦਾ ਹਾਂ, ਸਮਝ ਲੈਣਾ ਉੱਥੇ ਮੈਂ ਸੁਤੰਤਰ ਹਾਂ। ਮੈਂ ਵਸਤੂ ਕਿਸੇ ਕੋਲੋਂ ਲਈ ਹੈ, ਮੈਂ ਵਸਤੂ ਕਿਸੇ ਨੂੰ ਦਿੱਤੀ ਹੈ, ਇਸਦੇ ਵਿਚ ਮੈਂ ਸੁਤੰਤਰ ਹਾਂ। ਜਿਹੜੀ ਚੀਜ਼ ਮੈਂ ਕਿਸੇ ਕੋਲੋਂ ਲੈ ਨਹੀਂ ਸਕਦਾ, ਕਿਸੇ ਨੂੰ ਦੇ ਨਹੀ ਸਕਦਾ, ਉਥੇ ਮੈਂ ਪਤੰਤਰ ਹਾਂ। ਕਿੰਨੀ ਵੀ ਦਇਆ ਕਿਉਂ ਨਾ ਪੈਦਾ ਹੋਵੇ ਨੇਤਰਹੀਣ 'ਤੇ ਅਤੇ ਮਨੁੱਖ ਇਹ ਆਖੇ ਉਸ ਨੇਤਰਹੀਣ ਨੂੰ ਕਿ ਚੱਲੋ, ਨਹੀਂ ਤੇਰੀਆਂ ਅੱਖਾਂ ਕੰਮ ਕਰਦੀਆਂ ਨਾ ਸਹੀ, ਮੇਰੀਆਂ ਅੱਖਾਂ ਨਾਲ ਦੇਖ। ਨਹੀਂ ਹੋਵੇਗਾ, ਇਹ ਮੈਂ ਨਹੀਂ ਕਰ ਸਕਦਾ। ਇਥੇ ਮੈਂ ਪਤੰਤਰ ਹਾਂ। ਚੱਲੋ, ਤੇਰੀ ਅਕਲ ਨਹੀਂ ਕੰਮ ਕਰਦੀ ਨਾ ਸਹੀ, ਤਾਂ ਮੇਰੀ ਅਕਲ ਨਾਲ ਸੋਚ ਲੈ। ਇਹ ਮੈਂ ਨਹੀਂ ਕਰ ਸਕਦਾ। ਜੇਕਰ ਕੋਈ ਸਮਾਧੀਲੀਨ ਪੁਰਸ਼ ਹੈ ਤੇ ਮੈਂ ਉਸਨੂੰ ਆਖਾਂ ਸਮਾਧੀ ਮੈਨੂੰ ਦੇ ਦੇ ਤਾਂ ਮੈਂ ਨਹੀਂ ਲੈ ਸਕਦਾ। ਸਮਾਧੀਲੀਨ ਪੁਰਸ਼ ਸਮਾਧੀ ਦੇ ਵੀ ਨਹੀਂ ਸਕਦਾ। ਜੇਕਰ ਸਮਾਧੀ ਦਿੱਤੀ ਜਾਂਦੀ ਤਾਂ ਫਿਰ ਇਕੋ ਅਵਤਾਰ ਦੀ ਲੋੜ ਸੀ, ਬਾਕੀਆਂ ਦੀ ਨਹੀਂ। ਉਸਨੇ ਸਾਰਿਆਂ ਨੂੰ ਹੀ ਦੇ ਦੇਣੀ ਸੀ।

ਮੈਂ ਹੱਥਾਂ, ਜ਼ੁਬਾਨ ਦੀ ਕਿਵੇਂ ਵਰਤੋਂ ਕਰਨੀ ਹੈ, ਮੇਰੀ ਸੁਤੰਤਰਤਾ ਹੈ। ਮੈਂ ਪੈਰਾਂ ਨੂੰ ਕਿਹੜੇ ਪਾਸੇ ਚਲਾਣਾ ਹੈ, ਮੇਰੀ ਸੁਤੰਤਰਤਾ ਹੈ, ਪਰ ਹੱਥ ਪੈਰ ਬਣਾਉਣ ਵਿਚ ਮੇਰੀ ਸੁਤੰਤਰਤਾ ਨਹੀਂ ਹੈ। ਇਹ ਤਾਂ ਪ੍ਰਭੂ ਦੀ ਦੇਣ ਹੈ। ਇਹ ਨੈਣ ਨਕਸ਼ ਉਸੇ ਦੀ ਦੇਣ ਹੈ। ਇਹ ਸੁਆਸਾਂ ਦੀ ਹਰਕਤ ਉਸੇ ਦੀ ਦੇਣ ਹੈ। ਜੇਕਰ ਕੋਈ ਆਖੇ ਮੈਂ ਸਮਾਧੀ ਦੇ ਸਕਦਾ ਹਾਂ ਤਾਂ ਇਹ ਸਭ ਤੋਂ ਵੱਡਾ ਝੂਠ ਹੈ। ਤੂੰ ਨਹੀਂ ਦੇ ਸਕਦਾ।

ਸਾਰੀ ਦੁਨੀਆਂ ਵਿਚ ਧਨ ਵੱਧਦਾ ਜਾ ਰਿਹਾ ਹੈ, ਮਕਾਨ ਵੱਧਦੇ ਜਾ ਰਹੇ ਹਨ, ਪਦਾਰਥ ਵੱਧਦੇ ਜਾ ਰਹੇ ਹਨ, ਪਰ ਸਾਰੀ ਦੁਨੀਆਂ ਵਿਚ ਧਰਮ ਘੱਟਦਾ ਜਾ ਰਿਹਾ ਹੈ। ਕਾਰਨ? ਪਿਤਾ ਕਰੋੜਾਂਪਤੀ ਹੈ ਤਾਂ ਬੱਚੇ ਆਪਣੇ ਆਪ ਕਰੋੜਾਂਪਤੀ ਹਨ। ਜਨਮ ਤੋਂ ਕੋਈ ਧਨਵਾਨ ਹੋ ਸਕਦਾ ਹੈ, ਜਨਮ ਤੋਂ ਕੋਈ ਧਾਰਮਿਕ ਨਹੀਂ ਹੋ ਸਕਦਾ। ਜੀਵਨ ਤੋਂ ਧਾਰਮਿਕ ਹੋਵੇਗਾ। ਧਾਰਮਿਕ ਜੀਵਨ ਖੜਾ ਹੈ ਸਾਧਨਾ 'ਤੇ, ਪ੍ਰਾਰਥਨਾ 'ਤੇ। ਕਿਉਂਕਿ ਸ਼ਬਦ ਵਿਚ ਅਰਦਾਸ ਹੈ, ਪ੍ਰਾਰਥਨਾ ਹੈ, ਇਸ ਲਈ ਇੰਨੀ ਗੱਲ ਮੈਂ ਤੁਹਾਡੇ ਸਾਹਮਣੇ ਖੋਲ੍ਹ ਰਿਹਾ ਹਾਂ ਕਿ ਧਰਮ ਸਿਖਸ਼ਾ 'ਤੇ ਨਹੀਂ ਖੜਾ ਅਤੇ ਧਰਮ ਦੀ ਕੋਈ ਸਿਖਸ਼ਾ ਨਹੀਂ ਦਿੱਤੀ ਜਾ ਸਕਦੀ। ਸਿਖਸ਼ਾ ਦਿੱਤੀ ਜਾ ਸਕਦੀ ਹੈ ਅੱਖਰਾਂ ਦੀ। ਬੜੀਆਂ ਬੜੀਆਂ ਟਕਸਾਲਾਂ ਗਿਆਨੀ ਪੈਦਾ ਕਰ ਸਕਦੀਆਂ ਹਨ, ਭਗਤ ਨਹੀਂ। ਕੋਈ ਟਕਸਾਲ ਭਗਤ ਨੂੰ ਨਹੀਂ ਜਨਮ ਦਿੰਦੀ।

ਟਕਸਾਲ ਤੋਂ ਸਿਖਸ਼ਾ ਮਿਲੇਗੀ, ਅੱਖਰਾਂ ਦਾ ਬੋਧ ਮਿਲੇਗਾ, ਵਿਆਕਰਣ ਦਾ ਪਤਾ ਚੱਲੇਗਾ। ਗਿਆਨੀ ਪੈਦਾ ਹੋਣਗੇ। ਕੋਈ ਸੰਤ ਨਹੀਂ ਹੋਣਗੇ, ਕੋਈ ਭਗਤ ਨਹੀਂ ਹੋਣਗੇ।

*ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥*

(ਅੰਗ ੮੫੮)

ਭਗਤ ਦੀ ਤੁਲਨਾ ਵਿਚ ਗਿਆਨੀ ਕੁਝ ਵੀ ਨਹੀਂ, ਦਾਨੀ ਕੁਝ ਵੀ ਨਹੀਂ, ਸੂਰਵੀਰ ਵੀ ਕੁਝ ਨਹੀਂ। ਪੰਡਿਤ, ਵਿਦਵਾਨ ਭਗਤ ਦੇ ਸਾਹਮਣੇ ਕੁਝ ਵੀ ਨਹੀਂ। ਚਾਹੇ ਉਹ ਭਗਤ ਅਨਪੜ੍ਹ ਹੈ। ਭਗਤ ਦੇ ਸਾਹਮਣੇ ਇਹ ਸਾਰੇ ਦੋ ਕੌਡੀਆਂ ਦੇ ਹਨ। ਭਗਤੀ ਦੀ ਸਿਖਸ਼ਾ ਨਹੀਂ ਹੁੰਦੀ। ਕੋਈ ਮਨੁੱਖ ਆਪਣੇ ਹੰਕਾਰ ਤੋਂ, ਲੋਭ ਤੋਂ, ਵਾਸ਼ਨਾ ਤੋਂ ਦੁੱਖੀ ਹੋ ਗਿਆ ਹੈ ਤੇ ਆਪਣੇ ਆਪ ਨੂੰ ਬਦਲਣਾ ਚਾਹੁੰਦਾ ਹੈ ਤਾਂ ਅਜਿਹਾ ਮਨੁੱਖ ਸਾਧਨਾ ਕਰ ਸਕਦਾ ਹੈ। ਦੂਜਾ ਕਰੇਗਾ ਹੀ ਨਹੀਂ। ਕੋਈ ਮਨੁੱਖ ਆਪਣੇ ਹੰਕਾਰ, ਲੋਭ, ਵਾਸ਼ਨਾ ਤੋਂ ਔਖਾ ਨਹੀਂ ਹੋਇਆ ਤਾਂ ਕਥਾ ਕੀਰਤਨ ਸੁਣ ਸਕਦਾ ਹੈ, ਪਰ ਸਾਧਨਾ ਨਹੀਂ ਕਰੇਗਾ। ਜੇਕਰ ਕਥਾ ਕੀਰਤਨ ਸੁਣਦਿਆਂ ਸੁਣਦਿਆਂ ਸਾਧਨਾ ਕਰਨ ਦਾ ਖ਼ਿਆਲ ਆ ਗਿਆ ਹੈ ਤਾਂ ਸਫਲ ਹੈ। ਸਾਧਨਾ ਇੱਕ ਅੱਖਰ ਦੀ ਹੁੰਦੀ ਹੈ।

*ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ॥*



(ਅੰਗ ੭੪੭)

ਇੱਕ ਅੱਖਰ ਦਾ ਜੱਪ ਜੇਕਰ ਆਰੰਭ ਹੋ ਗਿਆ ਤਾਂ ਸਾਧਨਾ ਸ਼ੁਰੂ ਹੋ ਗਈ। ਪੜ੍ਹਿਆ ਲਿਖਿਆ ਮਨੁੱਖ ਬਹੁਤ ਵੱਡੇ ਗੁਨਾਹ ਕਰਦਾ ਹੈ ਤੇ ਅਨਪੜ੍ਹ ਮਨੁੱਖ ਛੋਟੇ ਛੋਟੇ ਗੁਨਾਹ ਕਰਦਾ ਹੈ। ਅਨਪੜ੍ਹ ਹੈ, ਮਾੜੀ ਮੋਟੀ ਕਿਸੇ ਦੀ ਜੇਬ ਕੱਟ ਲਈ ਹੈ। ਪੜ੍ਹਿਆ ਲਿਖਿਆ ਹੈ ਸਾਰੇ ਮੁਲਕ ਦੀ ਜੇਬ ਕੱਟੀ ਹੈ। ਅਨਪੜ੍ਹ ਹੈ ਤਾਂ ਕੋਈ ਇੱਕ ਅੱਧ ਕਤਲ ਕੀਤਾ ਹੈ ਛੋਟੀ ਮੋਟੀ ਗੱਲ ਉੱਤੇ। ਪੜ੍ਹਿਆ ਲਿਖਿਆ ਹੈ, ਸੜਕਾਂ ਉੱਤੇ ਲਾਸ਼ਾਂ ਹੀ ਵਿਛਾ ਦਿੱਤੀਆਂ ਹਨ। ਦੋਵੇਂ ਪੜ੍ਹਿਆ ਲਿਖਿਆ ਤੇ ਮੂਰਖ ਨਾ ਹੋਵੇ। ਮੂਰਖਤਾ ਇੱਕ ਹਨੇਰਾ ਹੈ। ਵਾਹਿਗੁਰੂ ਜੱਪ ਵਿਅਕਤੀਗਤ ਹੈ। ਦੂਜਾ ਤੀਜਾ ਕੋਲ ਨਹੀਂ ਚਾਹੀਦਾ। ਦੂਜੇ ਤੀਜੇ 'ਤੇ ਖ਼ਿਆਲ ਆਏਗਾ।

ਕਥਾ ਕੀਰਤਨ ਸਮੂਹਿਕ ਬੰਦਗੀ ਹੈ। ਮੈਂ ਬਦਲਣਾ ਹੈ। ਜੇਕਰ ਅਜਿਹਾ ਕਰਦਿਆਂ-ਕਰਦਿਆਂ ਵੀ ਉਹ ਆਪਣੇ ਆਪ ਨੂੰ ਬਦਲ ਨਹੀਂ ਸਕਿਆ। ਬੜਾ ਵਾਹਿਗੁਰੂ ਜੱਪਿਆ ਇਸਨੇ, ਘੰਟਾ-ਘੰਟਾ, ਦੋ-ਦੋ ਘੰਟੇ ਰੋਜ਼ ਜੱਪਦਾ ਹੈ, ਕੁਝ ਨਹੀਂ ਹੋਇਆ ਅਤੇ ਮੈਂ ਇਹ ਵੀ ਅਰਜ਼ ਕਰ ਦੇਵਾਂ, ਕੁਝ ਵੀ ਨਹੀਂ ਹੋਵੇਗਾ। ਤੁਸੀਂ ਆਖੋਗੇ ਕਿ ਮੈਂ ਫਿਰ ਇਹ ਕਹਿੰਦਾ ਕਿਉਂ ਪਿਆ ਹਾਂ। ਇਹ ਵਿਅਕਤੀਗਤ ਬੰਦਗੀ ਹੈ ਤੇ ਕਰਨੀ ਚਾਹੀਦੀ ਹੈ। ਜਿਵੇਂ ਮੈਂ ਕਹਿ ਰਿਹਾ ਹਾਂ ਕਿ ਸਿਖਸ਼ਾ ਹਾਸਿਲ ਕਰਨੀ ਚਾਹੀਦੀ ਹੈ ਸੰਸਾਰ ਵਿਚ ਵਿਚਰਨ ਵਾਸਤੇ, ਪਰ ਸਿਖਸ਼ਾ ਹਾਸਿਲ ਕੀਤੀ ਉਸਦੀ ਸਫਲ ਹੈ ਜਿਸਨੂੰ ਇਹ ਖ਼ਿਆਲ ਆ ਜਾਏ ਕਿ ਜਾਣਦਾ ਤਾਂ ਮੈਂ ਬਹੁਤ ਕੁਝ ਹਾਂ, ਪਰ ਬਦਲਿਆ ਤਾਂ ਮੈਂ ਹਾਂ ਨਹੀਂ। ਜਿਵੇਂ ਮੂਰਖ ਹੈ, ਉਸੇ ਤਰ੍ਹਾਂ ਮੈਂ ਹਾਂ। ਫਿਰ ਉਸਨੂੰ

ਇੰਞ ਜਾਪੇਗਾ ਕਿ ਕੁਝ ਨਹੀਂ ਮੇਰੀ ਪੜ੍ਹਾਈ ਲਿਖਾਈ। ਇਸਨੇ ਮੇਰੀ ਮੂਰਖਤਾ ਨਹੀਂ ਮਿਟਾਈ। ਮੈਂ ਸਾਧਨਾ ਕਰਨੀ ਹੈ।

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

(ਅੰਗ ੩੦੫)

ਹੁਣ ਮੈਂ ਅੰਮ੍ਰਿਤ ਵੇਲੇ ਉੱਠਣਾ ਹੈ। ਹੁਣ ਮੈਂ ਜੱਪ ਕਰਨਾ ਹੈ। ਹੁਣ ਮੈਂ ਬਦਲਣਾ ਹੈ ਆਪਣੇ ਆਪ ਨੂੰ। ਕੀ ਇਹ ਬਦਲ ਲਵੇਗਾ? ਨਹੀਂ, ਨਹੀਂ ਬਦਲ ਸਕਦਾ। ਤੁਸੀਂ ਆਖੋਗੇ ਫਿਰ ਜੱਪ ਕਿਉਂ ਕਰੇ? ਲੋੜ ਹੈ। ਜੱਪ ਕਰਦਿਆਂ ਕਰਦਿਆਂ ਖ਼ਿਆਲ ਆਵੇਗਾ ਹੇ ਪ੍ਰਭੂ! ਮੈਂ ਜੋ ਕੁਝ ਕਰਨਾ ਸੀ, ਕਰ ਲਿਆ ਹੈ। ਇਸਦੇ ਨਾਲ ਤਾਂ ਕੁਝ ਵੀ ਨਹੀਂ ਹੋਇਆ। ਜਿਸਨੂੰ ਮੈਂ ਹਾਸਿਲ ਕਰ ਸਕਦਾ ਹਾਂ, ਉਹ ਸੰਸਾਰ ਹੈ, ਪਦਾਰਥ ਹੈ। ਜਿਸਨੂੰ ਮੈਂ ਹਾਸਿਲ ਨਹੀਂ ਕਰ ਸਕਦਾ, ਮੈਨੂੰ ਮਿਲ ਸਕਦਾ ਹੈ, ਉਹੀ ਪ੍ਰਮਾਤਮਾ ਹੈ। ਫਿਰ ਕਿਸ ਤਰ੍ਹਾਂ ਉਹ ਪ੍ਰਾਪਤ ਹੁੰਦਾ ਹੈ? ਜਿਸ ਦਿਨ ਸਾਧਨਾ ਕਰਦਿਆਂ ਕਰਦਿਆਂ ਬੰਦਾ ਥੱਕ ਜਾਂਦਾ ਹੈ ਤੇ ਅੰਦਰੋਂ ਪ੍ਰਾਰਥਨਾ ਨਿਕਲਦੀ ਹੈ, ਹੇ ਪ੍ਰਭੂ! ਮੈਂ ਜੋ ਕੁਝ ਕਰਨਾ ਸੀ, ਕਰ ਲਿਆ ਹੈ। ਤੂੰ ਰਹਿਮਤ ਕਰ। ਇਹ ਅਰਦਾਸ ਜ਼ਿੰਦਗੀ ਵਿੱਚ ਇਕੋ ਵਾਰੀ ਹੁੰਦੀ ਹੈ। ਸਾਰੀ ਜ਼ਿੰਦਗੀ ਨਹੀਂ ਹੁੰਦੀ। ਕਿਉਂ? ਜਿਸ ਦਿਨ ਹੁੰਦੀ ਹੈ, ਉਸੇ ਦਿਨ ਪੂਰੀ ਹੋ ਜਾਂਦੀ ਹੈ। ਪਰ ਜੋ ਸਾਧਨਾ ਨਹੀਂ ਕਰਦਾ, ਉਹ ਇਸ ਪ੍ਰਾਰਥਨਾ ਤੱਕ ਨਹੀਂ ਪਹੁੰਚ ਸਕਦਾ। ਇਸ ਲਈ ਸਾਧਨਾ ਦੀ ਲੋੜ ਹੈ। ਸਾਧਨਾ ਮਨੁੱਖ ਨੂੰ ਇਥੇ ਪਹੁੰਚਾ ਦੇਵੇ। ਇਹ ਨਹੀਂ ਕਿ ਦੋ, ਚਾਰ ਦਿਨ ਵਾਹਿਗੁਰੂ ਵਾਹਿਗੁਰੂ ਕੀਤਾ ਤੇ ਹੁਣ ਪ੍ਰਾਰਥਨਾ ਕਰੇ। ਪ੍ਰਾਰਥਨਾ ਕੀਤੀ ਨਹੀਂ ਜਾਂਦੀ, ਪ੍ਰਾਰਥਨਾ ਹੁੰਦੀ ਹੈ। ਜੇਕਰ ਪ੍ਰਾਰਥਨਾ ਵੀ ਮੈਂ ਕੀਤੀ ਤਾਂ ਫਿਰ ਮੈਂ ਕੀ ਕੀਤਾ। ਮੇਰੇ ਕੀਤਿਆਂ ਪ੍ਰਮਾਤਮਾ ਨਹੀਂ ਮਿਲੇਗਾ। ਮੇਰੇ ਕਿਸੇ ਕਰਮ ਨਾਲ ਨਹੀਂ ਮਿਲਦਾ। ਮੇਰੇ ਜਿਸ ਜਿਸ ਕਰਮ ਨਾਲ ਮੈਨੂੰ ਮਿਲ ਸਕਦਾ ਹੈ, ਪਦਾਰਥ ਮਿਲੇਗਾ, ਰੁਤਬਾ ਮਿਲੇਗਾ, ਅਹੁਦਾ ਮਿਲੇਗਾ, ਇੱਜ਼ਤ ਮਿਲ ਸਕਦੀ ਹੈ ਪਰ ਪ੍ਰਮਾਤਮਾ ਨਹੀਂ ਮਿਲਦਾ।

*ਅਹਿਰਖ ਵਾਦੁ ਨ ਕੀਜੈ ਰੇ ਮਨ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥*

(ਅੰਗ ੪੭੯)

ਕਰ ਸੁਕਿਰਤ, ਲੈ ਲੈ, ਬਥੇਰਾ ਕੁਝ ਤੂੰ ਵੀ ਪ੍ਰਾਪਤ ਕਰ ਲਵੇਂਗਾ, ਉੱਦਮ ਕਰ। ਮੇਰੀ ਮਿਹਨਤ ਨੇ ਜੋ ਕੁਝ ਮੈਨੂੰ ਪ੍ਰਾਪਤ ਕਰਾਇਆ ਹੈ, ਪਦਾਰਥ ਹੈ। ਮੇਰੀ ਸਿਆਣਪ ਨੇ ਜੋ ਕੁਝ ਮੈਨੂੰ ਪ੍ਰਾਪਤ ਕਰਾਇਆ ਹੈ, ਸੰਸਾਰ ਹੋਵੇਗਾ, ਨਿਰੰਕਾਰ ਨਹੀਂ ਹੈ। ਨਿਰੰਕਾਰ ਤਾਂ ਉਸ ਦਿਨ ਪ੍ਰਾਪਤ ਹੁੰਦਾ ਹੈ ਜਿਸ ਦਿਨ ਉਸਦੀ ਰਹਿਮਤ ਹੋ ਜਾਵੇ। ਉਸਦੀ ਬਖ਼ਸ਼ਿਸ਼ ਉਸ ਦਿਨ ਹੁੰਦੀ ਹੈ ਜਿਸ ਦਿਨ ਅੰਦਰੋਂ ਪ੍ਰਾਰਥਨਾ ਨਿਕਲੇ। ਪ੍ਰਾਰਥਨਾ ਉਸ ਦਿਨ ਨਿਕਲਦੀ ਹੈ ਜਿਸ ਦਿਨ ਬੰਦਾ ਸਮਝ ਲਵੇ ਕਿ ਸਾਰੀ ਕੀਤੀ ਹੋਈ ਸਾਧਨਾ ਵਿਅਰਥ ਹੈ। ਤੂੰ ਰਹਿਮਤ ਕਰ, ਇਸ ਤਰ੍ਹਾਂ ਦੀ ਜਦੋਂ ਅੰਦਰੋਂ ਪ੍ਰਾਰਥਨਾ ਨਿਕਲਦੀ ਹੈ, ਉਸੇ ਦਿਨ ਪੂਰੀ ਹੋ ਜਾਂਦੀ ਹੈ।

ਇਸ ਸ਼ਬਦ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਸਭ ਕੁਝ ਪ੍ਰਮਾਤਮਾ 'ਤੇ

ਸੁੱਟਦੇ ਹਨ। ਪ੍ਰਾਰਥਨਾ ਵਿੱਚ ਹੀ ਪ੍ਰਮਾਤਮਾ ਪ੍ਰਗਟ ਹੋ ਜਾਂਦਾ ਹੈ। ਸਿਖਸ਼ਾ ਵਿਅਰਥ ਜਾ ਸਕਦੀ ਹੈ, ਸਾਧਨਾ ਵਿਅਰਥ ਜਾ ਸਕਦੀ ਹੈ, ਪਰ ਪ੍ਰਾਰਥਨਾ ਕਦੀ ਵਿਅਰਥ ਨਹੀਂ ਜਾ ਸਕਦੀ। ਮੇਰੀ ਸਿਆਣਪ ਵਿਅਰਥ ਜਾ ਸਕਦੀ ਹੈ। ਮੈਂ 20-25 ਸਾਲ ਬਹੁਤ ਕੁਝ ਕੀਤਾ ਹੈ, ਸਾਰਾ ਵਿਅਰਥ ਜਾ ਸਕਦਾ ਹੈ ਪਰ ਮੇਰੀ ਪ੍ਰਾਰਥਨਾ ਵਿਅਰਥ ਨਹੀਂ ਜਾਏਗੀ, ਜੇਕਰ ਅੰਦਰੋਂ ਪੈਦਾ ਹੋਵੇ। ਅਸੀਂ ਜਿਹੜਾ ਜਣੇ ਖਣੇ ਨੂੰ ਕਹਿੰਦੇ ਹਾਂ ਕਿ ਸਾਡੇ ਵਾਸਤੇ ਅਰਦਾਸ ਕਰੋ। ਅਰਦਾਸ ਕੀਤੀ ਨਹੀਂ ਜਾਂਦੀ, ਅਰਦਾਸ ਹੁੰਦੀ ਹੈ। ਇਸ ਉੱਤੇ ਇਕ ਉਰਦੂ ਦਾ ਸ਼ਾਇਰ ਇੰਝ ਕਹਿੰਦਾ ਹੈ-

*ਖ਼ੁਦਾ ਮਨਜ਼ੂਰ ਕਰਤਾ ਹੈ ਦੁਆ ਜਬ ਦਿਲ ਸੇ ਹੋਤੀ ਹੈ।*
*ਪਰ ਯਹੀ ਏਕ ਮੁਸ਼ਕਿਲ ਹੈ ਯਹ ਬੜੀ ਮੁਸ਼ਕਿਲ ਸੇ ਹੋਤੀ ਹੈ।*

ਜਦੋਂ ਦਿਲੋਂ ਮਨੁੱਖ ਅਰਦਾਸ ਕਰਦਾ ਹੈ, ਸਭ ਕੁਝ ਪ੍ਰਮਾਤਮਾ 'ਤੇ ਸੁੱਟ ਦਿੰਦਾ ਹੈ।

*ਕਿਸ਼ਤੀ ਖ਼ੁਦਾ ਪੇ ਛੋੜ ਦੇ, ਲੰਗਰ ਤੋ ਤੋੜ ਦੇ।*
*ਅਹਿਸਾਨ ਨਾਖ਼ੁਦਾ ਕੇ ਉਠਾਏ ਮੇਰੀ ਬਲਾ ਸੇ।*

ਕਹਿੰਦਾ ਹੈ ਮਲਾਹ ਦੇ ਅਹਿਸਾਨ ਕੌਣ ਚੁੱਕੇ? ਨਾਖ਼ੁਦਾ ਕਹਿੰਦੇ ਹਨ ਮਲਾਹ ਨੂੰ। ਇਸ ਤਰ੍ਹਾਂ ਦੀ ਅਰਦਾਸ ਇਸ ਮਹਾਂਵਾਕ ਵਿਚ ਹੈ। ਆਪ ਸਰਵਨ ਕਰੋ। ਬੜੀ ਇੱਛਾ ਸੀ ਪ੍ਰਹਿਲਾਦ ਦੀ ਜੋ ਰੱਬ ਰੱਸ ਮੇਰੇ ਕੋਲ ਹੈ, ਉਹ ਮੇਰੇ ਪਿਉ ਕੋਲ ਵੀ ਹੋਵੇ। ਮੀਰਾ ਤੜਪਦੀ ਰਹਿ ਗਈ, ਹੇ ਪ੍ਰਭੂ! ਇੰਨਾ ਰੱਸ ਤੂੰ ਮੈਨੂੰ ਦੇ ਦਿੱਤਾ, ਪਰ ਮੇਰੇ ਪਤੀ ਦੀ ਜ਼ਿੰਦਗੀ ਬਿਲਕੁਲ ਬੇਰੱਸ ਹੈ। ਉਸਨੇ ਘਰੋਂ ਕੱਢ ਦਿੱਤਾ ਸੀ। ਧੰਨ ਗੁਰੂ ਰਾਮਦਾਸ ਜੀ ਸਮਝਾਉਂਦੇ ਰਹਿ ਗਏ ਬਾਬਾ ਪ੍ਰਿਥਵੀ ਚੰਦ ਨੂੰ-

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥*

(ਅੰਗ ੧੨੦੦)

ਪ੍ਰਿਥਵੀ ਚੰਦ ਤਾਂ ਪਾਪ ਕਰਦਾ ਸੀ। ਪਹਿਲਾਂ ਗੁਰੂ ਰਾਮਦਾਸ ਜੀ ਨਾਲ ਲੜਦਾ ਰਿਹਾ। ਫਿਰ ਗੁਰੂ ਅਰਜਨ ਦੇਵ ਜੀ ਨਾਲ ਝਗੜਦਾ ਰਿਹਾ। ਪ੍ਰੇਰਨਾ ਦਿੱਤੀ ਜਾ ਸਕਦੀ ਹੈ। ਜੇ ਤੂੰ ਸਾਧਨਾ ਕਰਨ ਲੱਗ ਪਏਂ ਤਾਂ ਤੇਰੀ ਸਿਖਸ਼ਾ ਸਫਲ ਹੋ ਗਈ। ਸਾਧਨਾ ਤੈਨੂੰ ਅਰਦਾਸ ਤੱਕ ਪਹੁੰਚਾ ਦੇਵੇ ਤਾਂ ਫਿਰ ਠੀਕ ਹੈ। ਇਸ ਸ਼ਬਦ ਵਿਚ ਅਰਦਾਸ-ਮਈ ਬੋਲ ਹਨ। ਆਪ ਸਰਵਨ ਕਰੋ।

*ਬਿਲਾਵਲੁ ਮਹਲਾ ੫॥*
*ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ॥*

ਹੇ ਪ੍ਰਭੂ! ਮੈਂ ਤਾਂ ਕਰ ਕਰ ਕੇ ਦੇਖ ਲਿਆ ਹੈ, ਹੁਣ ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਤੂੰ ਮੇਰੀ ਪਾਲਨਾ ਕਰ। ਮੈਂ ਤਾਂ ਆਪਣੀ ਪਾਲਣਾ ਕਰ ਕਰ ਕੇ ਦੇਖ ਲਈ ਹੈ। ਆਪਣੀ ਸੂਝ ਸਮਝ ਨਾਲ ਜਿਸ ਢੰਗ ਨਾਲ ਜੀਵਿਆ, ਜੀਅ ਕੇ ਦੇਖ ਲਿਆ ਹੈ। ਹੁਣ ਜਿਵੇਂ ਤੈਨੂੰ ਭਾਉਂਦਾ ਹੈ, ਮੈਂ ਤੇਰੇ 'ਤੇ ਛੱਡ ਦਿੱਤਾ ਹੈ। ਇਹ ਡੋਰੀ ਹੁਣ ਮੈਂ ਤੇਰੇ ਹੱਥ ਫੜਾ ਦਿੱਤੀ ਹੈ।

*ਪਾਰਬ੍ਰਹਮ ਪਰਮੇਸਰ ਸਤਿਗੁਰ*
*ਹਮ ਬਾਰਿਕ ਤੁਮ ਪਿਤਾ ਕਿਰਪਾਲ॥੧॥ਰਹਾਉ॥*

ਤੂੰ ਸਾਡੇ ਮਨ, ਬੁੱਧੀ ਤੋਂ ਪਰੇ ਹੈਂ। ਤੂੰ ਪਰੀਪੂਰਨ ਪ੍ਰਮਾਤਮਾ ਹੈਂ। ਅਸੀਂ ਤੇਰੀ ਸੰਤਾਨ ਹਾਂ। ਤੇਰੇ ਤੋਂ ਵੱਡੇ ਨਹੀਂ ਹੋ ਸਕਦੇ। ਇਸ ਵਾਸਤੇ ਜੀਉਣ ਦੀ ਜਾਚ ਨਹੀਂ। ਮੈਂ ਸਫਲ ਕਿਵੇਂ ਹੋ ਸਕਦਾ ਹਾਂ? ਹੇ ਪ੍ਰਭੂ! ਇਹ ਡੋਰੀ ਤੇਰੇ ਹੱਥ ਵਿਚ ਹੈ। ਤੂੰ ਰਹਿਮਤ ਕਰ ਅਪਣੀ ਸੰਤਾਨ 'ਤੇ।

*ਮੋਹਿ ਨਿਰਗੁਣ ਗੁਣੁ ਨਾਹੀ ਕੋਈ*
*ਪਹੁਚਿ ਨ ਸਾਕਉ ਤੁਮ੍ਰੀ ਘਾਲ॥*

ਉਹ ਘਾਲਣਾ ਮੈਂ ਕਿਸ ਤਰ੍ਹਾਂ ਘਾਲਾਂ, ਜਿਸ ਨਾਲ ਮੈਨੂੰ ਗੁਣਾਂ ਦੀ ਪ੍ਰਾਪਤੀ ਹੋ ਜਾਏ। ਮੈਂ ਉਸ ਘਾਲ ਤੱਕ ਨਹੀਂ ਪਹੁੰਚ ਸਕਦਾ। ਮੈਂ ਨਹੀਂ ਕਰ ਸਕਦਾ। ਭਾਵ ਮੈਂ ਆਪਣੀ ਘਾਲਣਾ ਨਾਲ ਤੇਰੇ ਗੁਣ ਨਹੀਂ ਹਾਸਿਲ ਕਰ ਸਕਦਾ। ਤੂੰ ਸਮਦ੍ਰਿਸ਼ਟ ਹੈਂ। ਮੈਂ ਸਮਦ੍ਰਿਸ਼ਟ ਹੋਣਾ ਚਾਹੁੰਦਾ ਹਾਂ। ਤੂੰ ਪਿਆਰ ਦਾ ਸਾਗਰ ਹੈਂ, ਮੈਂ ਪਿਆਰ ਦਾ ਸਾਗਰ ਹੋਣਾ ਚਾਹੁੰਦਾ ਹਾਂ। ਤੂੰ ਮਹਾਂ ਗਿਆਨਵਾਨ ਹੈਂ, ਮੈਂ ਵੀ ਅਨੁਭਵੀ ਗਿਆਨ ਪ੍ਰਾਪਤ ਕਰਨਾ ਚਾਹੁੰਦਾ ਹਾਂ। ਤੂੰ ਨਿਰਭੈਅ ਹੈਂ, ਮੈਂ ਵੀ ਨਿਰਭੈਅ ਹੋਣਾ ਚਾਹੁੰਦਾ ਹਾਂ, ਪਰ ਮੈਂ ਆਪਣੀ ਘਾਲਣਾ ਨਾਲ ਕਿਵੇਂ ਪਹੁੰਚਾਂ? ਹੇ ਪ੍ਰਭੂ! ਮੈਂ ਆਪਣੀ ਪਹੁੰਚ ਤੇਰੇ ਤੱਕ ਨਹੀਂ ਲੈ ਜਾ ਸਕਦਾ। ਤੂੰ ਰਹਿਮਤ ਕਰ, ਮੇਰੀ ਝੋਲੀ ਵਿਚ ਗੁਣਾਂ ਦੀ ਦਾਤ ਪਾ।

*ਤੁਮਰੀ ਗਤਿ ਮਿਤਿ ਤੁਮ ਹੀ ਜਾਨਉ*
*ਜੀਉ ਪਿੰਡ ਸਭੁ ਤੁਮਰੋ ਮਾਲ॥ ੧॥*

ਹੇ ਪਰੀਪੂਰਨ ਪ੍ਰਮਾਤਮਾ! ਵਾਸਤਵ ਵਿਚ ਤੇਰੀ ਵਡਿਆਈ ਕਿੰਨੀ ਹੈ? ਤੂੰ ਕਿੱਥੇ ਤੱਕ ਪਸਰਿਆ ਹੋਇਆ ਹੈਂ? ਕਿਸ ਢੰਗ ਨਾਲ ਜੀਅ ਰਿਹਾ ਹੈਂ ਤੇ ਕੀ ਕਰ ਰਿਹਾ ਹੈਂ, ਇਹ ਤੂੰ ਹੀ ਜਾਣਦਾ ਹੈਂ। ਇਹ ਸਾਡੀ ਸਮਝ ਤੋਂ ਪਰੇ ਦੀ ਗੱਲ ਹੈ। ਅਸੀਂ ਪੂਰਨ ਤੌਰ 'ਤੇ ਨਹੀਂ ਸਮਝ ਸਕਦੇ। ਤੂੰ ਬਖ਼ਸ਼ਿਸ਼ ਕਰ ਤੇ ਆਪਣੇ ਨਾਲ ਜੋੜ।

*ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ॥*

ਤੂੰ ਦਿਲਾਂ ਦੀ ਜਾਣਨ ਵਾਲਾ ਹੈਂ ਤੇ ਸਾਰਿਆਂ ਦਾ ਮਾਲਕ ਹੈਂ। ਹੁਣ ਮੈਨੂੰ ਬਹੁਤਾ ਬੋਲਣ ਦੀ ਲੋੜ ਨਹੀਂ। ਤੂੰ ਤਾਂ ਅਣਬੋਲਿਆਂ ਹੀ ਜਾਣਦਾ ਹੈਂ। ਪ੍ਰਾਰਥਨਾ ਵਿਚ ਸ਼ਬਦ ਨਹੀਂ ਹੁੰਦੇ।

ਜਿੰਨ੍ਹਾਂ ਜਜ਼ਬਿਆਂ ਨਾਲ ਭਰਿਆ ਹੋਇਆ ਹਿਰਦਾ ਹੁੰਦਾ ਹੈ, ਕੰਠ ਤੋਂ ਬੋਲ ਨਹੀਂ ਨਿਕਲਣਗੇ। ਜਜ਼ਬਾ ਅੰਦਰੋਂ ਨਿਕਲਦਾ ਹੈ। ਮਨੁੱਖ ਛੱਡ ਦਿੰਦਾ ਹੈ ਪ੍ਰਮਾਤਮਾ 'ਤੇ। ਉਹ ਅਰਦਾਸ ਲੰਮੀ ਚੌੜੀ ਵੀ ਨਹੀਂ ਹੁੰਦੀ। ਤੂੰ ਅੰਤਰਜਾਮੀ ਹੈਂ। ਰਹਿਮਤ ਕਰ।

*ਤਨੁ ਮਨੁ ਸੀਤਲੁ ਹੋਇ ਹਮਾਰੇ*
*ਨਾਨਕ ਪ੍ਰਭ ਜੀਉ ਨਦਰਿ ਨਿਹਾਲ॥੨॥੫॥੧੨੧॥*

ਆਪਣੀ ਮੇਹਰ ਦੀ ਨਿਗਾਹ ਕਰ, ਬਖ਼ਸ਼ਿਸ਼ ਕਰ ਤਾਂਕਿ ਤਨ ਤੇ ਮਨ ਸ਼ਾਂਤ ਹੋਣ, ਸਕੂਨ ਮਿਲੇ, ਆਨੰਦ ਮਿਲੇ। ਦੈਵੀ ਗੁਣ ਮਿਲਣ। ਤੂੰ ਆਪਣੀ ਮੇਹਰ ਦੀ ਨਿਗਾਹ ਕਰ। ਇਸ ਤਰ੍ਹਾਂ ਦੀ ਪ੍ਰਾਰਥਨਾ ਸਾਡੇ ਅੰਦਰੋਂ ਪੈਦਾ ਹੋਵੇ ਤਾਂਕਿ ਸਾਧਨਾ ਤੇ ਸਿਖਸ਼ਾ ਇਸਦਾ ਸਹੀ ਬੋਧ ਸਾਨੂੰ ਹੋ ਸਕੇ। ਭੁੱਲਾਂ ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਮਨਹੁ ਨ ਨਾਮੁ ਵਿਸਾਰਿ

ਸੂਹੀ ਮਹਲਾ ੧॥

ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ॥
ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ॥ ੧॥
ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥
ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ॥ ੧॥ ਰਹਾਉ॥
ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ॥
ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ॥ ੨॥
ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ॥
ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ॥ ੩॥
ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ॥
ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ॥ ੪॥
ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ॥
ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ॥ ੫॥
ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ॥
ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ॥ ੬॥
ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ॥
ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂ ਹੈ॥ ੭॥
ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ॥
ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ॥੮॥੩॥੫॥

(ਅੰਗ ੭੫੨)



ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀਉ! ਸਨਿਮਰ ਫਤਹਿ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

## ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥

ਸੂਹੀ ਰਾਗ ਦਾ ਇਹ ਪਾਵਨ ਪਵਿੱਤਰ ਵਾਕ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਹੈ। ਹੇ ਪ੍ਰਭੂ! ਤੇਰਾ ਨਾਮ ਮੈਂ ਅੰਨ੍ਹੇ ਦੀ ਲਾਠੀ ਹੈ। ਬ੍ਰਹਿਮੰਡ ਦੇ ਵਿਚ ਜਿਤਨਾ ਜੀਵਨ ਹੈ, ਇਸ ਨੂੰ ਸੁਜਾਖੇ ਤੇ ਅੰਨ੍ਹੇਪਣ ਵਿਚ ਵੰਡੀਏ ਤਾਂ ਇਹ ਵੰਡ ਇਸ ਤਰੀਕੇ ਨਾਲ ਬਣਦੀ ਹੈ। ਪੱਥਰ ਬਾਹਰੋਂ ਵੀ ਅੰਨ੍ਹਾ, ਕੁਝ ਨਹੀਂ ਦਿਖਾਈ ਦੇਂਦਾ। ਅੰਦਰੋਂ ਵੀ ਅੰਨ੍ਹਾ, ਕੁਝ ਦਿਖਾਈ ਨਹੀਂ ਦੇਂਦਾ। ਬਨਸਪਤੀ ਬਾਹਰੋਂ ਵੀ ਅੰਨ੍ਹੀ ਹੈ, ਅੰਦਰੋਂ ਵੀ ਅੰਨ੍ਹੀ ਹੈ। ਕਿਤਨੇ ਪੰਛੀ ਦਰੱਖ਼ਤ 'ਤੇ ਆਣ ਕੇ ਬੈਠੇ ਹਨ। ਕੁਝ ਨਹੀਂ ਪਤਾ, ਕੁਝ ਵੀ ਨਹੀਂ ਪਤਾ। ਅਤੇ ਅੰਦਰ ਦੀ ਹੋਂਦ ਦਾ ਵੀ ਕੋਈ ਗਿਆਨ ਨਹੀਂ। ਪਸ਼ੂਆਂ ਦਾ ਜਗਤ, ਪੰਛੀਆਂ ਦਾ ਜਗਤ ਅੰਦਰ ਤਾਂ ਅੰਨ੍ਹੇ ਹਨ ਪਰ ਬਾਹਰੋਂ ਸੁਜਾਖੇ ਹਨ। ਪਸ਼ੂਆਂ ਨੂੰ ਬਾਹਰੋਂ ਦਿਸ ਜਾਂਦਾ ਹੈ ਕਿ ਪਹਾੜ ਹੈ, ਇਹ ਅੱਗ ਹੈ, ਇਹ ਦਰਿਆ ਹੈ। ਇਹ ਪਾਣੀ ਹੈ, ਇਹ ਸਾਡਾ ਰਿਜ਼ਕ ਹੈ, ਦਿੱਸ ਪੈਂਦਾ ਹੈ ਪਰ ਅੰਦਰੋਂ ਅੰਨ੍ਹੇ ਹਨ। ਕੋਈ ਸੂਝ ਨਹੀਂ, ਕੋਈ ਸਮਝ ਨਹੀਂ। ਬਾਹਰੋਂ ਸੁਜਾਖੇ ਹਨ ਕੀੜੇ ਮਕੌੜੇ। ਸੱਪ ਕੋਲ ਵੀ ਅੱਖਾਂ ਹਨ ਅਤੇ ਉਸ ਦ੍ਰਿਸ਼ਟੀ ਨਾਲ ਆਪਣਾ ਰਿਜ਼ਕ ਲੱਭ ਲੈਂਦਾ ਹੈ। ਉਸੇ ਹੀ ਤਕਣੀ ਨਾਲ ਆਪਣੀ ਖੁੱਡ ਲੱਭ ਲੈਂਦਾ ਹੈ। ਦ੍ਰਿਸ਼ਟੀ ਹੈ। ਸੱਪ ਵੀ ਬਾਹਰੋਂ ਸੁਜਾਖੇ ਹਨ, ਅੰਦਰੋਂ ਅੰਨ੍ਹੇ ਹਨ।

ਇਹ ਜਿਹੜਾ ਮਨੁੱਖੀ ਜਗਤ ਹੈ, ਇਹ ਇਹਨਾਂ ਤਿੰਨਾਂ ਹਿੱਸਿਆਂ ਵਿਚ ਹੀ ਵੰਡਿਆ ਜਾਂਦਾ ਹੈ। ਮਨੁੱਖੀ ਦੁਨੀਆਂ ਵਿਚ ਅੰਦਰੋਂ ਵੀ ਅੰਨ੍ਹੇ ਹਨ, ਬਾਹਰੋਂ ਵੀ ਅੰਨ੍ਹੇ ਹਨ। ਜਿਵੇਂ ਧਰਿਤਰਾਸ਼ਟਰ ਰਾਜਾ ਅੰਨ੍ਹਾ ਸੀ। ਅੰਦਰੋਂ ਵੀ ਅੰਨ੍ਹਾ ਹੈ। ਭਰੀ ਮਹਿਫ਼ਿਲ ਦੇ ਵਿਚ ਦਰੋਪਤੀ ਨੂੰ ਨਗਨ ਕੀਤਾ ਜਾ ਰਿਹਾ ਹੈ। ਦਰੋਪਤੀ ਆਖ਼ਰ ਉਸ ਦੀ ਨੂੰਹ ਹੈ। ਉਸ ਦੇ ਭਤੀਜੇ ਦੀ ਪਤਨੀ ਹੈ। ਪੁੱਤਰ ਦੀ ਪਤਨੀ, ਭਤੀਜੇ ਦੀ ਪਤਨੀ ਉਹ ਤਾਂ ਪੁੱਤਰੀ ਹੈ ਅਤੇ ਉਸ ਦੀ ਮਹਿਫ਼ਿਲ ਵਿਚ ਦਰੋਪਤੀ ਨੂੰ ਨਗਨ ਕੀਤਾ ਜਾ ਰਿਹਾ ਹੈ। ਬਾਹਰੋਂ ਅੰਨ੍ਹਾ ਹੈ, ਅੰਦਰੋਂ ਵੀ ਅੰਨ੍ਹਾ ਹੈ। ਉਹਨੂੰ ਇਹ ਮਹਿਸੂਸ ਨਹੀਂ ਹੋ ਰਿਹਾ ਕਿ ਦਰੋਪਤੀ ਮੇਰੀ ਬੱਚੀ ਹੈ। ਕੁਝ ਮੈਂ ਬੋਲਾਂ, ਕੁਝ ਮੈਂ ਦੁਰਯੋਜਨ ਨੂੰ ਰੋਕਾਂ, ਕੁਝ ਮੈਂ ਕਰਾਂ। ਅੰਦਰੋਂ ਵੀ ਅੰਨ੍ਹਾ ਹੈ।

ਕੁਝ ਐਸੇ ਹਨ ਜੋ ਅੰਦਰੋਂ ਸੁਜਾਖੇ ਹਨ, ਬਾਹਰੋਂ ਅੰਨ੍ਹੇ ਹਨ। ਜੈਸੇ ਸੂਰਦਾਸ ਬਾਹਰੋਂ ਅੰਨ੍ਹਾ ਹੈ, ਕੁਝ ਵੀ ਦਿਖਾਈ ਨਹੀਂ ਦੇਂਦਾ। ਅੱਗੇ ਦਰਿਆ ਹੈ, ਪਹਾੜ ਹੈ, ਪੱਥਰ ਹੈ, ਕੁਝ ਵੀ ਦਿਖਾਈ ਨਹੀਂ ਦੇਂਦਾ। ਇਹ ਭਗਤ ਬਾਹਰੋਂ ਅੰਨ੍ਹਾ ਹੈ, ਪਰ ਅੰਦਰੋਂ ਸੁਜਾਖਾ ਹੈ। ਸਭ ਕੁਝ ਦਿਖਾਈ ਦੇਂਦਾ ਹੈ, ਪ੍ਰਮਾਤਮਾ ਦਿਖਾਈ ਦੇਂਦਾ ਹੈ। ਕੋਈ ਉਸ ਦੀ ਬਾਂਹ ਪਕੜ ਲਵੇ ਤੇ ਕਹਿੰਦਾ ਹੈ ਪ੍ਰਮਾਤਮਾ ਹੈ। ਪੱਥਰ ਨਾਲ ਠੋਕਰ ਲੱਗ ਗਈ ਹੈ ਤਾਂ ਕਹਿੰਦਾ ਹੈ ਹੇ ਪ੍ਰਭੂ! ਅੱਜ ਤੇਰੇ ਨਾਲ ਟਕਰਾ ਗਿਆ ਹਾਂ। ਅੱਗ ਕੋਲ ਬੈਠਦਾ ਹੈ ਤੇ ਕਹਿੰਦਾ ਹੈ, ਹੇ ਪ੍ਰਭੂ! ਅੱਜ ਤਪਸ਼ ਮਿਲੀ ਹੈ, ਸੇਕ ਮਿਲਿਆ ਹੈ। ਫੁੱਲਾਂ ਕੋਲ ਬੈਠਦਾ ਹੈ ਤਾਂ ਕਹਿੰਦਾ ਹੈ ਕਿ ਬੜਾ ਤੂੰ ਸੁਗੰਧਤ ਹੈਂ। ਬੜੀ ਮਹਿਕ ਆਈ ਹੈ ਤੇਰੇ ਵਿਚੋਂ।

ਇਕ ਤੀਸਰੀ ਦੁਨੀਆਂ ਹੈ। ਜਿਵੇਂ ਬਾਹਰੋਂ ਵੀ ਸੁਜਾਖੇ ਹਨ, ਅੰਦਰੋਂ ਵੀ ਸੁਜਾਖੇ ਹਨ। ਜੈਸੇ ਭਗਤ ਕਬੀਰ ਨੂੰ ਲੈ ਲਉ, ਨਾਮਦੇਵ ਨੂੰ ਲੈ ਲਉ, ਬਾਬਾ ਫ਼ਰੀਦ ਨੂੰ ਲੈ ਲਉ, ਭਗਤ ਜੈ ਦੇਵ ਨੂੰ ਲੈ ਲਉ। ਇਹਨਾਂ ਨੂੰ ਬਾਹਰੋਂ ਵੀ ਸਹੀ ਦਿਖਾਈ ਦੇਂਦਾ ਹੈ, ਅੰਦਰੋਂ ਵੀ ਸਹੀ ਦਿਖਾਈ ਦੇਂਦਾ ਹੈ। ਇਹ ਬਾਹਰੋਂ ਅੰਦਰੋਂ ਸੁਜਾਖੇ ਹਨ। ਦੂਸਰਾ ਤਬਕਾ ਹੈ ਜੋ ਬਾਹਰੋਂ ਅੰਨ੍ਹਾ ਹੈ, ਪਰ ਅੰਦਰੋਂ ਸੁਜਾਖਾ ਹੈ। ਇਸ ਤਰੀਕੇ ਦੇ ਨਾਲ ਮਨੁੱਖਾਂ ਨੂੰ ਅਸੀਂ ਤਿੰਨ ਹਿੱਸਿਆਂ ਦੇ ਵਿਚ ਵੰਡ ਸਕਦੇ ਹਾਂ। ਭਾਵੇਂ ਮੇਰੀ ਉਸ ਸਮੇਂ ਉਮਰ ਛੋਟੀ ਸੀ। ਦੇਸ਼ ਦੀ ਵੰਡ ਤੋਂ ਪਹਿਲੇ ਦੀ ਮੈਂ ਗੱਲ ਕਰਾਂ। ਸੰਤ ਭਗਤ ਸਿੰਘ ਜੀ ਜ਼ਿਲ੍ਹਾ ਬੰਨੋ ਵਿਚੋਂ ਹੋਏ ਹਨ। ਸੰਨ 44 ਦੇ ਵਿਚ ਗੁਜ਼ਰ ਗਏ। ਨਾਬੀਨਾ ਸਨ, ਨੇਤਰਹੀਣ ਸਨ। ਉਹਨਾਂ ਦੀ ਯਾਦ ਵਿਚ ਫ਼ਰੀਦਾਬਾਦ ਦੀ ਸੰਗਤ ਨੇ ਫ਼ਰੀਦਾਬਾਦ ਵਿਚ ਬਹੁਤ ਵੱਡਾ ਅਸਥਾਨ ਬਣਾਇਆ ਹੈ। ਗੁਰਦੁਆਰਾ ਸੰਤ ਭਗਤ ਸਿੰਘ। ਬੰਨੂ ਸ਼ਹਿਰ ਦੇ ਵਿਚ ਸਾਰੇ ਗੁਰਦੁਆਰਿਆਂ ਨੂੰ ਮਸਜਿਦਾਂ ਵਿਚ ਜਾਂ ਸਕੂਲਾਂ ਦੇ ਵਿਚ ਬਦਲ ਦਿੱਤਾ ਗਿਆ, ਪਰ ਸੰਤ ਭਗਤ ਸਿੰਘ ਦਾ ਅਸਥਾਨ ਨਹੀਂ ਬਦਲਿਆ। ਦਰਦੇ-ਦਿਲ ਮੁਸਲਮਾਨ ਕਹਿੰਦੇ ਹਨ ਉਹ ਫ਼ਕੀਰ ਦੀ ਜਗ੍ਹਾ ਹੈ। ਉਹ ਖ਼ੁਦਾ ਨਾਲ ਜੁੜੀ ਹੋਈ ਆਤਮਾ ਸੀ। ਇਤਨਾ ਮੈਨੂੰ ਯਾਦ ਹੈ ਕਿ ਜ਼ਿਲ੍ਹਾ ਬੰਨੂ ਵਾਸੀਆਂ ਨੂੰ, (ਦਾਸ ਉਸੇ ਇਲਾਕੇ ਵਿਚ ਪਿਛੋਂ ਆਇਆ ਹੈ ਸੰਨ 44 ਦੇ ਵਿਚ) ਕਹਿਣ ਲੱਗੇ ਕਿ ਮੈਂ ਇਕ ਬੇਨਤੀ ਕਰਦਾ ਹਾਂ ਬੰਨੂ ਦੀਆਂ ਸੰਗਤਾਂ ਨੂੰ, ਕਿ ਤੁਸੀਂ ਰਾਵੀ ਤੋਂ ਪਾਰ ਚਲੇ ਜਾਉ। ਹੁਣੇ ਹੀ ਚਲੇ ਜਾਉ। ਹੁਣੇ ਹੀ ਇੰਤਜ਼ਾਮ ਕਰ ਲਉ। ਆਪਣੀ ਜ਼ਮੀਨ ਜਾਇਦਾਦ ਵੇਚ ਲਉ। ਚੰਗੇ ਪੈਸੇ ਮਿਲ ਜਾਣਗੇ ਅਤੇ ਇੱਜ਼ਤ ਆਬਰੂ ਨਾਲ ਚੱਲੇ ਜਾਉ। 90 ਫੀਸਦੀ ਸੰਗਤਾਂ ਨੇ ਸੋਚਿਆ ਕਿ ਬਾਬਾ ਜੀ ਬੁੱਢੇ ਹੋ ਗਏ ਹਨ। ਸੰਤ ਜੀ ਬੁੱਢੇ ਹੋ ਗਏ ਹਨ। ਅਕਲ ਮਾਰੀ ਗਈ ਹੈ 90 ਫੀਸਦੀ। ਪਹਿਲੇ ਤਾਂ ਕਦੀ ਇਸ ਤਰ੍ਹਾਂ ਨਹੀਂ ਆਖਦੇ ਸਨ। ਹੁਣ ਬੁੱਢੇ ਹੋ ਗਏ ਹਨ, ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਇਹ ਇਕ ਦਫ਼ਾ ਨਹੀਂ, ਤਿੰਨ ਦਫ਼ਾ ਆਖਿਆ ਅਤੇ ਜਦੋਂ ਇਹ ਬੋਲ ਬੋਲੇ, ਉਸ ਤੋਂ ਮਹੀਨੇ ਡੇਢ ਮਹੀਨਿਆਂ ਬਾਅਦ ਉਹਨਾਂ ਨੇ ਆਪਣੀ ਦੇਹੀ ਛੱਡ ਦਿੱਤੀ। ਚੱਲੇ ਗਏ।

ਸੰਨ 46 ਦੇ ਵਿਚ ਅੱਗਾਂ ਲਗਣੀਆਂ ਸ਼ੁਰੂ ਹੋ ਗਈਆਂ। ਮਾਰ ਕੁਟਾਈ ਸ਼ੁਰੂ ਹੋ ਗਈ। 47 ਦੇ ਵਿਚ ਪੂਰੀ ਬਰਬਾਦੀ ਦੇ ਰੂਪ ਵਿਚ ਪ੍ਰਗਟ ਹੋਈ। 90 ਫ਼ੀਸਦੀ ਦੁਨੀਆਂ ਆਪਣੀ ਇੱਜ਼ਤ ਵੀ ਗਵਾ ਬੈਠੀ। ਬਹੂ ਬੇਟੀਆਂ ਵੀ ਗਵਾ ਬੈਠੀ, ਧਨ ਸੰਮਪਦਾ ਵੀ ਗਵਾ ਬੈਠੀ, ਜਿੰਦ ਜਾਨ ਵੀ ਗਵਾ ਬੈਠੀ। ਜਿਹੜੇ ਰਾਵੀ ਤੋਂ ਟੱਪ ਆਏ, 10 ਫ਼ੀ ਸਦੀ ਬਚ ਗਏ। ਇਹ ਕਹਿ ਸਕਦੇ ਹਾਂ ਕਿ ਨਾਬੀਨਾ ਸਨ। ਬਾਹਰੋਂ ਅੰਨ੍ਹੇ ਸਨ ਪਰ ਸੰਤ ਭਗਤ ਸਿੰਘ ਨੂੰ ਅੰਦਰੋਂ ਸਭ ਕੁਝ ਦਿਖਾਈ ਦੇਂਦਾ ਸੀ। ਭਗਤ ਸੂਰਦਾਸ ਨੇ ਇਤਨਾ ਵੱਡਾ ਇਕ ਗ੍ਰੰਥ ਲਿਖਿਆ। ਉਹਨੂੰ ਸੁਰਸਾਗਰ ਕਹਿੰਦੇ ਹਨ ਅਤੇ ਉਹਦੀ ਇਕ ਪੰਗਤੀ ਸਾਰੰਗ ਰਾਗ ਵਿਚ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਹੈ। ਜਿੰਨ੍ਹਾਂ ਨੇ ਲੜੀਵਾਰ ਪਾਠ ਕੀਤਾ ਹੋਏਗਾ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ, ਉਹਨਾਂ ਨੂੰ ਪਤਾ ਹੋਵੇਗਾ। ਸਿਰਲੇਖ ਇਹ ਹੈ-

ਸਾਰੰਗ ਮਹਲਾ ੫ ਸੂਰਦਾਸ॥

ਇਸ ਹੈਡਿੰਗ ਦੇ ਉਪਰ ਪੰਗਤੀ ਹੈ-

*ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥*

(ਅੰਗ ੧੨੫੩)

ਇਕ ਹੀ ਪੰਗਤੀ ਹੈ। ਇਸ ਸ਼ਬਦ ਦੀਆਂ ਬਾਕੀ ਪੰਗਤੀਆਂ ਭਾਈ ਬੰਨੋ ਜੀ ਦੀ ਬੀੜ ਵਿਚ ਮਿਲਦੀਆਂ ਹਨ, ਜਿਸ ਨੂੰ ਖਾਰੀ ਬੀੜ ਕਹਿੰਦੇ ਹਨ। ਭਾਈ ਬੰਨੋ ਸਾਹਿਬ ਨੇ ਜੋ ਉਤਾਰਾ ਕੀਤਾ ਸੀ। ਜਿਸ ਦਿਨ ਮਥਰਾ ਤੋਂ, ਬਿੰਦਰਾਬਨ ਤੋਂ ਭਟਕਦਾ ਹੋਇਆ ਇਹ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਪਹੁੰਚਿਆ। ਮੈਂ ਇਸ ਵਾਸਤੇ ਕਹਿੰਦਾ ਹਾਂ ਕਿ ਕਈ ਥਾਂ ਤੋਂ ਵਿਚਾਰੇ ਨੇ ਠੋਕਰ ਖਾਧੀ, ਕਿਉਂਕਿ ਅੱਖਾਂ ਨਹੀਂ ਸਨ। ਬਾਹਰੋਂ ਨਹੀਂ ਸੀ ਦਿਖਾਈ ਦੇਂਦਾ। ਉਸ ਜ਼ਮਾਨੇ ਵਿਚ ਪਹੁੰਚਿਆ ਜਦੋਂ ਭਾਈ ਗੁਰਦਾਸ ਜੀ ਲਿਖ ਰਹੇ ਸਨ ਅਤੇ ਧੰਨ ਗੁਰੂ ਅਰਜਨ ਦੇਵ ਜੀ ਲਿਖਵਾ ਰਹੇ ਸਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸੰਪਾਦਨਾ ਹੋ ਰਹੀ ਸੀ। ਇਹ ਉਸ ਵਕਤ ਪਹੁੰਚੇ ਹਨ। ਸੱਜਦਾ ਵੀ ਕੀਤਾ ਹੈ ਅਤੇ ਉਥੇ ਸਤਿਗੁਰੂ ਦੀ ਹਾਜ਼ਰੀ ਵਿਚ ਇਹ ਬੋਲ ਸੁਣਾਇਆ। ਗਾ ਕੇ ਸੁਣਾਇਆ ਹੈ, ਕਿਉਂਕਿ ਸੰਗੀਤਕਾਰ ਵੀ ਸੀ। ਪ੍ਰਮਾਤਮਾ ਇਹਦੇ ਅੰਦਰੋਂ ਗੀਤ ਸੰਗੀਤ ਦੋਵਾਂ ਰੂਪਾਂ ਵਿਚ ਫੁੱਟਿਆ ਸੀ। ਸਾਰੰਗ ਰਾਗ ਦਾ ਅਲਾਪ ਕੀਤਾ ਤੇ ਇਹ ਸਾਰੰਗ ਹੁਣ ਲਗਪਗ 10-11 ਵੱਜਣਗੇ ਤੇ ਭੋਗ ਪਏਗਾ। ਲਗਦਾ ਹੈ ਹੁਣ ਇਹੀ ਸਮਾਂ ਹੋਵੇਗਾ। ਦਿਨ ਦਾ ਵਕਤ ਹੋਵੇਗਾ। ਦਿਨ ਦਾ ਰਾਗ ਹੈ, ਅਲਾਪਿਆ, ਬੜਾ ਮਿੱਠਾ ਰਾਗ ਹੈ। ਬੜਾ ਪਿਆਰਾ ਰਾਗ ਹੈ। ਅਲਾਪ ਕੀਤਾ ਹੈ ਤੇ ਇਹ ਪੰਗਤੀ ਗਾਇਨ ਕੀਤੀ।

*ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥*

ਸੁਰਤ ਜੁੜ ਗਈ, ਐਸੀ ਜੁੜੀ ਕਿ ਅੰਤਰ ਧਿਆਨ ਹੋ ਗਏ। ਕਾਫੀ ਲੰਬੇ ਸਮੇਂ ਤੱਕ ਗੁਰੂ ਅਰਜਨ ਦੇਵ ਜੀ ਉਡੀਕ ਕਰਦੇ ਰਹੇ ਕਿ ਕੁਝ ਹੋਰ ਆਖੇ, ਕੁਝ ਹੋਰ ਬੋਲੇ, ਪਰ ਜਿੰਨੇ ਬੋਲਣਾ ਸੀ ਉਹ ਤਾਂ ਅਬੋਲ ਵਿਚ ਲੀਨ ਹੋ ਗਿਆ। ਉਹਦੀ ਸੁਰਤ ਜੁੜ ਗਈ। ਜਿੰਨੇ ਬੋਲਣਾ ਸੀ ਉਹ ਤਾਂ ਚੁੱਪ ਕਰ ਗਿਆ। ਹੁਣ ਕੌਣ ਬੋਲੇ? ਮਨ ਹੀ ਚੁੱਪ ਕਰ ਜਾਏ ਤਾਂ ਜ਼ਬਾਨ ਕੀ ਬੋਲੇ? ਜੁੜ ਗਿਆ। ਫਿਰ ਕਾਫੀ ਸਮੇਂ ਉਡੀਕ ਕਰਨ ਤੋਂ ਬਾਅਦ ਉਥਾਨ ਨਹੀਂ ਹੋਏ ਤਾਂ ਧੰਨ ਗੁਰੂ ਅਰਜਨ ਦੇਵ ਜੀ ਦੀ ਬਖ਼ਸ਼ਿਸ਼ ਰਹਿਮਤ ਹੋਈ। ਭਾਈ ਗੁਰਦਾਸ ਨੂੰ ਕਹਿਣ ਲੱਗੇ ਕਿ ਇਸ ਭਗਤ ਦੀ ਪੰਗਤੀ ਵਿਚ ਵੀ ਬੜੀ ਜਾਨ ਹੈ। ਕਿਉਂਕਿ ਨਿਕਲੀ ਜੋ ਜਿੰਦਜਾਨ ਵਿਚੋਂ ਹੈ। ਰੂਹਾਨੀਅਤ ਵਿਚੋਂ ਨਿਕਲੀ ਹੈ। ਇਕ ਪੰਗਤੀ ਲਿਖ ਲਉ। ਹੁਕਮ ਮੰਨ ਕੇ ਲਿਖ ਦਿੱਤੀ ਹੈ ਭਾਈ ਗੁਰਦਾਸ ਜੀ ਨੇ।

*ਛਾਡ ਮਨ ਹਰਿ ਬਿਮੁਖਨ ਕੋ ਸੰਗੁ॥*

ਪਰ ਬੇਨਤੀ ਕੀਤੀ-ਮਹਾਰਾਜ! ਇਹ ਕਿਵੇਂ ਪਤਾ ਚੱਲੇਗਾ ਕਿ ਸੂਰਦਾਸ ਦੀ ਪੰਗਤੀ ਹੈ, ਕਿਸ ਤਰ੍ਹਾਂ ਪਤਾ ਚੱਲੇਗਾ? ਸਾਹਿਬ ਕਹਿੰਦੇ ਹਨ ਕਿ ਬਾਕੀ ਸ਼ਬਦ ਅਸੀਂ ਪੂਰਾ ਕਰ ਦਿਆਂਗੇ। ਕਮਾਲ ਦੀ ਗੱਲ, ਕਿਸੇ ਨੂੰ ਦਸਤਾਰ ਦਾ ਸਰੋਪਾ ਮਿਲਦਾ ਹੈ, ਕਿਸੇ ਨੂੰ ਧਨ ਦਾ, ਕਿਸੇ ਨੂੰ ਹੋਰ ਸਾਜ਼ੋ ਸਮਾਨ ਦਾ, ਇਹ ਐਸਾ ਭਗਤ ਹੈ, ਗੁਰਦੇਵ ਨੇ ਸ਼ਬਦ ਦਾ ਸਰੋਪਾ ਦਿੱਤਾ। ਸ਼ਬਦ ਉਚਾਰਣ ਕੀਤਾ ਸੂਰਦਾਸ ਦੇ ਨਾਮ 'ਤੇ, ਆਪਣਾ ਨਾਮ ਨਹੀਂ। ਸ਼ਬਦ ਦੀਆਂ ਅਖ਼ੀਰਲੀਆਂ ਪੰਗਤੀਆਂ ਵਿਚ ਸੂਰਦਾਸ ਹੈ, ਪਰ ਸ਼ਬਦ ਤਾਂ ਗੁਰੂ ਅਰਜਨ ਦੇਵ ਜੀ ਦਾ ਹੈ। ਇਸ ਵਾਸਤੇ ਕਿਧਰੇ ਆਮ ਸੰਗਤਾਂ ਨੂੰ ਭੁਲੇਖਾ ਨਾ ਲੱਗ ਜਾਏ ਕਿ ਸਾਰਾ ਸ਼ਬਦ ਸੂਰਦਾਸ ਦਾ ਹੈ। ਉਪਰ ਲਿਖ ਦਿੱਤਾ। *ਸਾਰੰਗ ਮਹਲਾ ੫ ॥ ਸੂਰਦਾਸ ॥* ਪਰ ਇਹ ਸ਼ਬਦ ਅਸੀਂ ਸੂਰਦਾਸ ਦੇ ਨਾਮ ਨਾਲ ਉਚਾਰਣ ਕਰਨਾ ਹੈ। ਸੂਰਦਾਸ ਦਾ ਹੀ ਸਮਝਿਆ ਜਾਏ। ਸ਼ਬਦ ਗੁਰੂ ਅਰਜਨ ਦੇਵ ਜੀ ਦਾ ਹੋਵੇ, ਨਾਨਕ ਸ਼ਬਦ ਹਟਾ ਕੇ ਸੂਰਦਾਸ ਨੂੰ ਅੱਗੇ ਕਰਨਾ ਹੈ। ਇਤਨੀ ਬਖ਼ਸ਼ਿਸ਼ ਹੋਈ ਸੂਰਦਾਸ 'ਤੇ। ਉਸ ਸ਼ਬਦ ਵਿਚ ਸਤਿਗੁਰੂ ਇੰਝ ਕਹਿੰਦੇ ਹਨ-

*ਹਰਿ ਕੇ ਸੰਗ ਬਸੇ ਹਰਿ ਲੋਕ ॥*

(ਅੰਗ ੧੨੫੩)

ਇਹ ਜਿਹੜੇ ਹਰੀ ਦੇ ਬੰਦੇ ਹਨ, ਇਹ ਜਿਹੜੇ ਹਰੀ ਦੇ ਜਨ ਹਨ, ਬਸ ਹਰ ਵਕਤ ਹਰੀ ਦੇ ਵਿਚ ਹੀ ਰਹਿੰਦੇ ਹਨ। ਇਹ ਜੀਉਂਦੇ ਹਰੀ ਦੇ ਵਿਚ ਹੀ ਹਨ। ਇਹ ਖਾਂਦੇ ਪੀਂਦੇ ਹਰੀ ਦੇ ਵਿਚ ਹੀ ਹਨ। ਚਲਦੇ ਫਿਰਦੇ ਹਰੀ ਦੇ ਵਿਚ ਹੀ ਹਨ।

*ਹਰਿ ਕੇ ਸੰਗ ਬਸੇ ਹਰਿ ਲੋਕ ॥*
*ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥੧॥ਰਹਾਉ॥*

(ਅੰਗ ੧੨੫੩)

ਤਨ ਵੀ ਅਰਪਣ ਕਰ ਦਿੱਤਾ। ਮਨ ਵੀ ਅਰਪਣ ਕਰ ਦਿੱਤਾ। ਲੀਨ, ਅੱਠੇ ਪਹਿਰ ਲੀਨ। ਜਿੰਨ੍ਹਾਂ ਨੂੰ ਸਮਝ ਵੀ ਆ ਗਈ ਹੈ। ਕੀ?

*ਸਿਆਮ ਸੁੰਦਰ ਤਜਿ ਆਨੁ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥*

(ਅੰਗ ੧੨੫੩)

ਭਗਤ ਸੂਰਦਾਸ ਜੀ ਦੇ ਇਸ਼ਟ ਸਨ ਸ੍ਰੀ ਕ੍ਰਿਸ਼ਨ। ਕਿਸੇ ਦਾ ਸਹਾਰਾ ਪਕੜਨਾ ਹੀ ਪੈਂਦਾ ਹੈ। ਇਸ਼ਟ ਸਨ ਸ੍ਰੀ ਕ੍ਰਿਸ਼ਨ ਜਿਹਦਾ ਸਹਾਰਾ ਫੜ ਕੇ ਉਹ ਪਰੀਪੂਰਨ ਪ੍ਰਮਾਤਮਾ ਨਾਲ ਜੁੜ ਗਏ ਸਨ। ਸੂਰਦਾਸ ਨੂੰ ਇਸ ਗੱਲ ਦੀ ਸਮਝ ਪੈ ਗਈ ਹੈ ਕਿ ਉਸ ਸਾਂਵਲੇ ਸੁੰਦਰ ਪ੍ਰਮਾਤਮਾ ਤੋਂ ਬਿਨਾਂ ਕਿਸੇ ਹੋਰ ਦੀ ਚਾਹਤ ਰੱਖਣੀ ਅਤੇ ਉਸ ਚਾਹਤ ਦੇ ਵਿਚ ਜਿਊਣਾ ਤੇ ਉਸ ਦੀ ਪ੍ਰਾਪਤੀ ਦੇ ਵਿਚ ਰੱਸ ਮਾਨਣਾ ਇੰਝ ਹੈ ਜਿਵੇਂ ਕੋੜ੍ਹੀ ਦਾ ਖ਼ੂਨ ਜੋਕ ਰੱਸ ਨਾਲ ਪੀਂਦੀ ਹੈ। ਕਹਿੰਦੇ ਹਨ ਜੋਕਾਂ ਆਮ ਖ਼ੂਨ ਨਾਲੋਂ ਕੋੜ੍ਹੀ ਦਾ ਖ਼ੂਨ ਬੜੇ ਰੱਸ ਨਾਲ ਪੀਂਦੀਆਂ ਹਨ।

ਕਾਰਣ ਕੋੜੀ ਦਾ ਖ਼ੂਨ ਕਹਿੰਦੇ ਹਨ ਮਿੱਠਾ ਹੁੰਦਾ ਹੈ। ਉਸ ਵਿਚ ਮਿਠਾਸ ਜ਼ਿਆਦਾ ਹੁੰਦੀ ਹੈ। ਕੋੜੀ ਦੇ ਖ਼ੂਨ ਵਿਚ ਮੁਆਦ ਜ਼ਿਆਦਾ ਹੁੰਦਾ ਹੈ ਤੇ ਮੁਆਦ ਵਿਚ ਮਿਠਾਸ ਜ਼ਿਆਦਾ ਹੁੰਦੀ ਹੈ, ਪਰ ਕੋੜੀ ਦੇ ਖ਼ੂਨ ਵਿਚ ਜ਼ਹਿਰ ਹੁੰਦੀ ਹੈ। ਬਾਅਦ ਵਿਚ ਜੋਕ ਤੜਫ ਤੜਫ ਕੇ ਮਰ ਜਾਂਦੀ ਹੈ।

ਹੁਣ ਤਾਂ ਇਹ ਇਲਾਜ ਨਹੀਂ ਰਿਹਾ, ਪਰ ਮੈਂ ਆਪਣੀਆਂ ਅੱਖਾਂ ਨਾਲ ਦੇਖਿਆ ਹੈ ਦੇਸ਼ ਦੀ ਵੰਡ ਤੋਂ ਪਹਿਲੇ ਜਿੰਨ੍ਹਾਂ ਦੇ ਗੋਡੇ ਸੁਜ ਜਾਂਦੇ ਸਨ, ਖ਼ੂਨ ਖ਼ਰਾਬ ਹੋ ਜਾਂਦਾ ਸੀ, ਉਹਨਾਂ ਨੂੰ ਜੋਕਾਂ ਰਾਹੀਂ ਠੀਕ ਕੀਤਾ ਜਾਂਦਾ ਸੀ। ਜੋਕਾਂ ਲਾ ਕੇ ਇਲਾਜ ਕਰਦੇ ਸਨ। ਜੋਕਾਂ ਗੰਦਾ ਖ਼ੂਨ ਪੀ ਲੈਂਦੀਆਂ ਸਨ। ਕੋੜੀ ਦਾ ਇਲਾਜ ਵੀ ਜੋਕਾਂ ਲਾ ਕੇ ਕੀਤਾ ਜਾਂਦਾ ਸੀ। ਜੋਕਾਂ ਦੇ ਮਾਲਕ ਜੋਕਾਂ ਦਾ ਕੰਮ ਕਰਦੇ ਸਨ। ਜੇ ਕੋੜੀ ਨੂੰ ਲਗਾਉਣੀ ਹੈ, ਤਾਂ ਚਾਰ ਗੁਣਾ ਵੱਧ ਪੈਸੇ ਮੰਗਦੇ ਸਨ। ਕਿਉਂਕਿ ਜੋਕ ਮਰ ਜਾਂਦੀ ਸੀ। ਬੱਚਦੀ ਨਹੀਂ ਸੀ।

ਜਗਤ ਦੇ ਵਿਕਾਰਾਂ ਵਿਚ ਰਸ ਤਾਂ ਬੜਾ ਹੈ। ਮਿਠਾਸ ਤਾਂ ਬੜੀ ਹੈ, ਪਰ ਜ਼ਹਿਰੀਲੇ ਹਨ। ਅਧਿਆਤਮਕ ਮੌਤ ਹੋ ਜਾਂਦੀ ਹੈ। ਰੱਬੀ ਗੁਣ ਮਰ ਜਾਂਦੇ ਹਨ। ਇਹ ਸੂਰਦਾਸ ਨੂੰ ਸਮਝ ਪੈ ਗਈ। ਜੋ ਸਰੀਰ ਤੋਂ ਪਰੇ ਦਾ, ਇੰਦਰੀਆਂ ਤੋਂ ਪਰੇ ਦਾ ਰੱਸ ਹੈ, ਅਨੰਦ ਹੈ, ਉਹ ਪਰਲੋਕ ਸੂਰਦਾਸ ਨੂੰ ਪ੍ਰਾਪਤ ਹੈ। ਇਹ ਜੀਵਨ ਮੁਕਤ ਹੈ। ਇਹ ਸ਼ਬਦ ਤਾਂ ਗੁਰੂ ਅਰਜਨ ਦੇਵ ਜੀ ਦਾ ਹੈ। ਧਰਿਤਰਾਸ਼ਟਰ ਵਰਗੇ ਦੁਨੀਆਂ ਵਿਚ ਕਰੋੜਾਂ ਅੰਨ੍ਹੇ ਹੋ ਸਕਦੇ ਹਨ। ਭਰਾ ਦਾ ਕਤਲ ਕੀਤਾ, ਨਹੀਂ ਦਿਖਾਈ ਦੇਂਦਾ, ਭਰਾ ਬਾਹਰੋਂ ਵੀ ਅੰਨ੍ਹਾ ਹੈ। ਅੰਦਰੋਂ ਤਾਂ ਅੰਨ੍ਹਾ ਹੈ ਹੀ। ਮਾਂ ਬਾਪ ਨੂੰ ਧੋਖਾ ਦਿੱਤਾ। ਮਾਂ ਮਾਂ ਨਹੀਂ ਦਿਖਾਈ ਦੇਂਦੀ, ਪਿਉ ਪਿਉ ਨਹੀਂ ਦਿਖਾਈ ਦੇਂਦਾ। ਭੈਣ ਨਾਲ ਧੋਖਾ ਕੀਤਾ ਹੈ। ਭਰਾ ਨਾਲ ਧੋਖਾ ਕੀਤਾ ਹੈ। ਮਿੱਤਰ ਨਾਲ ਧੋਖਾ ਕੀਤਾ ਹੈ। ਇਸ ਤਰ੍ਹਾਂ ਦੇ ਅੰਦਰੋਂ ਬਾਹਰੋਂ ਅੰਨ੍ਹੇ ਤੁਹਾਨੂੰ ਬਹੁਤ ਮਿਲਣਗੇ। ਮਹਾਂਭਾਰਤ ਵਿਚ ਇਕੋ ਹੀ ਧਰਿਤਰਾਸ਼ਟਰ ਹੋਇਆ ਹੈ ਇਤਿਹਾਸ ਦੇ ਵਿਚ ਤਾਂ ਇਕੋ ਹੀ ਰਾਜਾ ਮਿਲਦਾ ਹੈ ਤੇ ਕਹਾਣੀ ਵੀ ਪ੍ਰਚੱਲਤ ਹੋ ਗਈ। ਅੰਨ੍ਹਾ ਰਾਜਾ ਚੋਪਟ ਨਗਰੀ। ਪਰ ਔਖੇ ਨਾ ਹੋਣਾ, ਹਰ ਸ਼ਹਿਰ ਅੰਨ੍ਹੇ ਰਾਜਿਆਂ ਨਾਲ ਭਰਿਆ ਪਿਆ ਹੈ। ਕਈਆਂ ਦਾ ਪਰਿਵਾਰ ਚੋਪਟ ਹੋਇਆ ਪਿਆ ਹੈ। ਘਰ ਬਾਰ ਚੋਪਟ ਹੋਇਆ ਪਿਆ ਹੈ ਅਤੇ ਕਈ ਦਫਾ ਤੇ ਘਰ ਘਰ ਵਿਚ ਧਰਿਤਰਾਸ਼ਟਰ ਮਿਲ ਜਾਣਗੇ। ਇਸ ਵਾਸਤੇ ਘਰ ਘਰ ਮਹਾਂਭਾਰਤ ਬਣਿਆ ਪਿਆ ਹੈ। ਕਲੇਸ਼ ਦਾ ਅਖਾੜਾ ਬਣਿਆ ਹੋਇਆ ਹੈ। ਬੜਾ ਸੋਹਣਾ ਸ਼ਬਦ ਹੈ ਸਤਿਗੁਰਾਂ ਦਾ-

*ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥*
*ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥*

(ਅੰਗ ੧੨੮੭)

ਮੈਂ ਬੜਾ ਹੈਰਾਨ ਹੁੰਦਾ ਹਾਂ। ਐਸੀਆਂ ਐਸੀਆਂ ਕਹਾਣੀਆਂ ਸੁਣਾਈਆਂ ਜਾਂਦੀਆਂ

ਹਨ ਅਤੇ ਬੜੇ ਬੜੇ ਉਹ ਸੰਤ ਮਹਾਤਮਾ ਅਖਵਾਏ ਜਾਂਦੇ ਹਨ ਜਿੰਨ੍ਹਾਂ ਦਾ ਸੱਚਾਈ ਨਾਲ ਦੂਰ ਦਾ ਵੀ ਕੋਈ ਸੰਬੰਧ ਨਹੀਂ। ਤੇ ਲੋਕ ਜਦ ਝੂਮ-ਝੂਮ ਕੇ ਸੁਣਦੇ ਹਨ ਤਾਂ ਮੈਨੂੰ ਖ਼ਿਆਲ ਆ ਜਾਂਦਾ ਹੈ ਕਿ ਸਰੋਤ ਅੰਨ੍ਹੀ ਹੈ। ਦ੍ਰਿਸ਼ਟੀ ਅੰਨ੍ਹੀ ਹੈ। ਸੱਚ ਦਿਖਾਈ ਨਹੀਂ ਦੇਂਦਾ। ਸੱਚ ਸੁਣਾਈ ਨਹੀਂ ਦੇ ਰਿਹਾ।

*ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥*
*ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥*

ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਚਿਕੜ ਲਾਈਏ ਹੜ੍ਹ ਦੇ ਉੱਤੇ। ਹੜ੍ਹ ਆਇਆ ਹੋਇਆ ਦਰਿਆ ਹੈ ਤੇ ਤੂੰ ਚਾਹੁੰਦਾ ਹੈਂ ਕਿ ਮੁੱਠੀ ਭਰ ਰੇਤ ਨਾਲ ਰੁਕ ਜਾਏ। ਥੋੜ੍ਹੇ ਜਿਹੇ ਚਿੱਕੜ ਨਾਲ ਰੁੱਕ ਜਾਏ ਤੇ ਮੈਂ ਤਬਾਹ ਹੋਣ ਤੋਂ ਬੱਚ ਜਾਵਾਂ। ਅਤੇ ਮੁੱਠੀ ਭਰ ਰੇਤ ਨਾਲ ਵਿਕਾਰਾਂ ਦੇ ਹੜ੍ਹ ਨੂੰ ਰੋਕਣਾ ਕੀ ਹੈ। ਕਿਧਰੇ ਸੰਗਰਾਂਦ ਵਾਲੇ ਦਿਨ ਗੁਰਦੁਆਰੇ ਆ ਗਿਆ। ਕਿਧਰੇ ਪੂਰਨਮਾਸ਼ੀ ਵਾਲੇ ਦਿਨ ਗੁਰਦੁਆਰੇ ਆ ਗਿਆ। ਕਿਧਰੇ ਮਹੀਨੇ ਵਿਚ ਇਕ ਵਾਰ ਜਪੁਜੀ ਸਾਹਿਬ ਪੜ੍ਹ ਲਈ। ਕਿਧਰੇ ਮਹੀਨੇ ਦੋ ਮਹੀਨਿਆਂ ਬਾਅਦ ਸੇਵਾ ਕਰ ਦਿੱਤੀ, ਦਾਨ ਪੁੰਨ ਕਰ ਦਿੱਤਾ। ਇਹ ਮੁੱਠੀ ਭਰ ਰੇਤ ਨਾਲ ਇਸ ਵਿਕਾਰਾਂ ਦੇ ਦਰਿਆ ਨੂੰ ਰੋਕਣਾ ਚਾਹੁੰਦਾ ਹੈ। ਸਾਹਿਬ ਕਹਿੰਦੇ ਹਨ ਕਿ ਮੈਂ ਤਾਂ ਵੇਖਦਾ ਹਾਂ ਕਿ ਪੱਥਰਾਂ ਦੇ ਬੰਨ੍ਹ ਟੁੱਟ ਗਏ ਹਨ। ਜਿੰਨ੍ਹਾਂ ਨੇ ਮਜ਼ਬੂਤ ਬੰਨ੍ਹ ਬਣਾਏ ਸਨ, ਉਹ ਵੀ ਟੁੱਟ ਗਏ ਹਨ। ਸ਼ਿਵਜੀ ਜੈਸੇ, ਗੋਰਖ ਜੈਸੇ, ਰਿਸ਼ੀ ਵਿਸ਼ਵਾਮਿੱਤਰ ਜੈਸੇ। ਵਿਕਾਰਾਂ ਨੂੰ ਰੋਕਣ ਵਾਸਤੇ ਮਜ਼ਬੂਤ ਜਿੰਨ੍ਹਾਂ ਨੇ ਬੰਨ੍ਹ ਬਣਾਏ। ਵਿਕਾਰਾਂ ਨੂੰ ਰੋਕਣ ਵਾਸਤੇ ਪੱਥਰਾਂ ਦੇ ਬੰਨ੍ਹ ਵੀ ਟੁੱਟ ਗਏ। ਕਿਉਂਕਿ ਰਹਾਉ ਦੀ ਪੰਗਤੀ ਹੈ। ਇਸ ਵਾਸਤੇ ਮੈਨੂੰ ਖੁਲਾਸਾ ਕਰਨ 'ਤੇ ਮਜਬੂਰ ਹੋਣਾ ਪਿਆ। ਪੰਗਤੀ ਹੈ-

*ਮੈ ਅੰਧਲੇ ਹਰਿ ਨਾਮੁ ਲਕੁਟੀ ਟੋਹਣੀ॥*

ਆਕਾਰ ਵੀ ਨਹੀਂ ਦਿਖਾਈ ਦੇਂਦਾ, ਨਿਰੰਕਾਰ ਵੀ ਨਹੀਂ ਦਿਖਾਈ ਦੇਂਦਾ। ਪਦਾਰਥ ਵੀ ਨਹੀਂ ਦਿਖਾਈ ਦੇਂਦੇ, ਪ੍ਰਮਾਤਮਾ ਵੀ ਨਹੀਂ ਦਿਖਾਈ ਦੇਂਦਾ। ਸਰੂਪ ਵੀ ਨਹੀਂ ਦਿਖਾਈ ਦੇਂਦਾ। ਅਰੂਪ ਵੀ ਨਹੀਂ ਦਿਖਾਈ ਦੇਂਦਾ। ਇਕ ਤਾਂ ਇਹ ਤਬਕਾ ਹੈ। ਦੂਸਰਾ ਤਬਕਾ ਜੋ ਸਭ ਤੋਂ ਜ਼ਿਆਦਾ ਹੈ, ਇਹ ਜੋ ਵਾਸ਼ਨਾ ਕਰਕੇ ਸੋਚੇਗਾ, ਉਹ ਸੋਚਣੀ ਅੰਧ ਹੈ। ਕੀ ਔਰੰਗਜ਼ੇਬ ਨੂੰ ਅੰਦਰੋਂ ਸੁਜਾਖਾ ਆਖੋਗੇ? ਤਿੰਨ ਭਰਾ ਕਤਲ ਕਰ ਦਿੱਤੇ ਹਨ। ਪਿਉ ਨੂੰ ਜੇਲ੍ਹ ਵਿਚ ਪਾ ਦਿੱਤਾ। ਕੀ ਹਰਨਾਕਸ਼ ਨੂੰ ਅੰਦਰੋਂ ਸੁਜਾਖਾ ਆਖੋਗੇ? ਆਪਣੇ ਪੁੱਤਰ ਪ੍ਰਹਿਲਾਦ ਨੂੰ ਜੇਲ੍ਹ ਵਿਚ ਪਾ ਦਿੱਤਾ। ਭੁੱਖਾ ਪਿਆਸਾ ਪਿਆ ਮਾਰਦਾ ਹੈ। ਇਹ ਬਾਹਰੋਂ ਤਾਂ ਸੁਜਾਖਾ ਹੈ ਪਰ ਅੰਦਰੋਂ ਅੰਨ੍ਹਾ ਹੈ। ਬਸ ਇਸ ਤਰ੍ਹਾਂ ਦੇ ਲੋਕਾਂ ਨਾਲ ਸੰਸਾਰ ਭਰਿਆ ਪਿਆ ਹੈ।

ਮਹਾਤਮਾ ਬੁੱਧ ਕੀ ਕਹਿੰਦੇ ਹਨ ਕਿ ਸਾਨੂੰ ਪਿਆਸ ਲੱਗ ਸਕਦੀ ਹੈ, ਲੱਗੀ ਨਹੀਂ। ਇਹ ਪਿਆਸ ਤੋਂ ਮਰ ਰਿਹਾ ਸੀ। ਉਹ ਜਿਹੜਾ ਮੈਂ ਰਾਜਪਾਟ ਛੱਡ ਕੇ ਆਇਆ ਹਾਂ, ਉਸ ਦੇ

ਛੱਡਣ ਦਾ ਕਦੇ ਮੈਨੂੰ ਇਤਨਾ ਦੁੱਖ ਨਹੀਂ ਮਿਲਿਆ, ਜਿਤਨਾ ਇਸ ਪਾਣੀ ਦੇ ਛੱਡਣ ਦਾ ਸੁੱਖ ਮਿਲਿਆ ਹੈ। ਇਹਨੂੰ ਛੱਡ ਕੇ ਜੋ ਸੁੱਖ ਮਿਲਿਆ ਹੈ, ਖ਼ੁਸ਼ੀ ਮਿਲੀ ਹੈ, ਬੜੀ ਤ੍ਰਿਪਤੀ ਮਿਲੀ ਹੈ। ਪਿਆਸਾ ਬੂਟਾ ਤੜਪ ਰਿਹਾ ਸੀ। ਮਰ ਰਿਹਾ ਸੀ, ਇਹ ਪਾਣੀ ਪਾ ਦਿੱਤਾ। ਇਹਨੂੰ ਸੁੱਖ ਮਿਲ ਗਿਆ। ਇਹਨੂੰ ਆਰਾਮ ਮਿਲ ਗਿਆ। ਜਿਹੜਾ ਹੁਣ ਇਸ ਬੂਟੇ ਦਾ ਬਨਸਪਤੀ ਦਾ ਦੁੱਖ ਨਹੀਂ ਦੇਖ ਸਕਦਾ, ਬੰਦਿਆਂ ਦਾ ਕੀ ਦੇਖ ਸਕੇਗਾ। ਜਿਹੜਾ ਕਿਸੇ ਦਾ ਦੁੱਖ ਦੇਖ ਹੀ ਨਹੀਂ ਸਕਦਾ, ਉਹ ਕਿਸੇ ਨੂੰ ਕੀ ਦੁੱਖ ਦੇਵੇਗਾ। ਕਿਸੇ ਦਾ ਸੁਖ ਇਸ ਗੱਲ ਵਿਚ ਹੈ ਕਿ ਦੂਜੇ ਨੂੰ ਸੁੱਖ ਦੇਣਾ ਹੀ ਦੇਣਾ ਹੈ। ਪਰ ਕਿਸੇ ਦਾ ਸੁੱਖ ਇਸ ਗੱਲ ਵਿਚ ਹੈ ਕਿ ਕਿਸੇ ਕੋਲੋਂ ਸੁੱਖ ਲੈਣਾ। ਦੁੱਖ ਦੇ ਕੇ ਵੀ ਸੁੱਖ ਲੈਣਾ। ਖੋਹ ਕੇ ਵੀ ਸੁੱਖ ਲੈਣਾ। ਮਹਾਰਾਜ ਕਹਿੰਦੇ ਹਨ ਕਿ ਅੰਨ੍ਹੇ ਦੀ ਇਹ ਪਹਿਚਾਣ ਹੈ। ਜੇਕਰ ਮਨ ਅੰਨ੍ਹਾ ਹੈ, ਤਾਂ ਤਨ ਦੇ ਤਲ ਦੀ ਸਾਰੀ ਕਿਰਿਆ ਅੰਨ੍ਹੀ ਹੈ। ਦ੍ਰਿਸ਼ਟੀ ਅੰਨ੍ਹੀ ਹੈ, ਸਰੋਤ ਅੰਨ੍ਹੀ ਹੈ, ਵਕਤਵ ਅੰਨ੍ਹਾ ਹੈ। ਭਗਤ ਕਬੀਰ ਕਹਿੰਦੇ ਹਨ-

*ਮਨ ਰੇ ਸੰਸਾਰੁ ਅੰਧ ਗਹੇਰਾ॥*

(ਅੰਗ ੬੫੪)

ਸਾਰਾ ਸੰਸਾਰ ਅੰਧਕਾਰ ਵਿਚ ਹੈ, ਹਨੇਰੇ ਵਿਚ ਹੈ, ਅਗਿਆਨਤਾ ਵਿਚ ਹੈ, ਨਾਸਮਝੀ ਵਿਚ ਹੈ। ਇਹਨਾਂ ਸ਼੍ਰੇਣੀਆਂ ਵਿਚ ਅਸੀਂ ਕਿਸ ਥਾਂ 'ਤੇ ਬੈਠਦੇ ਹਾਂ। ਇਹ ਆਪਣਾ ਫ਼ੈਸਲਾ ਆਪ ਕਰਨਾ ਹੈ। ਸ਼ੇਖ਼ ਸਾਅਦੀ ਦਾ ਬੋਲ ਮੈਂ ਤੁਹਾਡੇ ਸਾਹਮਣੇ ਰੱਖਾਂ। ਉਹ ਕਹਿੰਦਾ ਹੈ ਕਿ ਆਪਣਾ ਫ਼ੈਸਲਾ ਆਪ ਕਰ, ਦੂਜੇ ਤੋਂ ਨਾ ਕਰਾ। ਤੂੰ ਗੁਰਮੁਖ ਹੈਂ ਕਿ ਨਹੀਂ, ਦੂਜੇ ਤੋਂ ਨਾ ਕਹਿਲਾ। ਤੂੰ ਦਾਨੀ ਹੈਂ ਕਿ ਨਹੀਂ, ਇਹ ਫੈਸਲਾ ਦੂਜੇ ਤੋਂ ਨਾ ਲੈ। ਹਿੰਮਤ ਆ ਗਈ। ਕੁਝ ਨਾ ਕੁਝ ਇਸ ਦੀਆਂ ਅੱਖਾਂ ਖੁਲ੍ਹੀਆਂ। ਨਹੀਂ, ਕੋਈ ਮਨੁੱਖ ਆਪਣਾ ਫ਼ੈਸਲਾ ਆਪ ਨਹੀਂ ਕਰਦਾ। ਦੂਜੇ ਨੇ ਜੋ ਕੁਝ ਕਹਿ ਦਿੱਤਾ, ਮੰਨ ਲੈਂਦਾ ਹੈ। ਦੂਜਿਆਂ 'ਤੇ ਖੜਾ ਹੈ, ਦੂਜਿਆਂ ਦੇ ਫ਼ੈਸਲੇ 'ਤੇ ਇਹਦੀ ਜ਼ਿੰਦਗੀ ਖੜੀ ਹੈ। ਆਪਣਾ ਮੁਨਸਫ਼ ਆਪ ਬਣ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਸ਼ਬਦ ਦੇ ਰਾਹੀਂ ਸਾਡੇ ਸਾਹਮਣੇ ਜੋ ਵਿਚਾਰ ਰੱਖਦੇ ਹਨ, ਉਹ ਇਹ ਕਿ ਜੇਕਰ ਵਾਕਿਆ ਹੀ ਸਾਰਾ ਜਗਤ ਅੰਨ੍ਹਾ ਹੈ-

*ਮਨ ਰੇ ਸੰਸਾਰੁ ਅੰਧ ਗਹੇਰਾ॥*

ਤਾਂ ਇਸ ਅੰਨ੍ਹੇ ਵਾਸਤੇ ਕੋਈ ਆਸ਼ਾ ਨਹੀਂ ਹੈ। ਫਿਰ ਅੰਨ੍ਹਾ ਕੀ ਕਰੇ। ਕੋਈ ਆਸ਼ਾ ਨਹੀਂ। ਜੀਵਨ ਦਾ ਕੋਈ ਵਸੀਲਾ ਨਹੀਂ। ਇਹਨੂੰ ਰਸਤਾ ਨਹੀਂ ਮਿਲ ਸਕਦਾ। ਇਹ ਮੰਜ਼ਿਲੇ ਮਕਸੂਦ 'ਤੇ ਨਹੀਂ ਪਹੁੰਚ ਸਕਦਾ। ਅੰਨ੍ਹਿਆਂ ਹੀ ਜ਼ਿੰਦਗੀ ਬਤੀਤ ਹੋਏਗੀ। ਨਹੀਂ, ਗੁਰੂ ਵਿਚ ਇਹ ਖ਼ੂਬੀ ਹੈ ਕਿ ਜਦ ਵੀ ਕਿਸੇ ਦੀ ਕਮਜ਼ੋਰੀ ਦਾ ਜ਼ਿਕਰ ਕਰਨਾ ਹੁੰਦਾ ਤਾਂ ਆਪਣੇ ਆਪ ਨੂੰ ਅੱਗੇ ਕਰ ਲੈਂਦੇ ਹਨ। ਜਦ ਗੁਣਾਂ ਦਾ ਜ਼ਿਕਰ ਕਰਨਾ ਹੁੰਦਾ ਤਾਂ ਦੂਜਿਆਂ ਨੂੰ ਅੱਗੇ ਕਰ ਲੈਂਦੇ। ਇਹ ਖ਼ੂਬੀ ਹੈ। ਸ਼ੇਖ਼ ਸ਼ਰਫ਼ ਸੂਫੀ ਨੇ ਕਿਧਰੇ ਗੁਰੂ ਨਾਨਕ ਕੋਲੋਂ ਪੁੱਛਿਆ— ਕੌਣ ਹੋ

ਤੁਸੀਂ? ਤਾਂ ਸਾਹਿਬ ਕੀ ਕਹਿੰਦੇ ਹਨ-

*ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥*

(ਅੰਗ ੩੫੦)

ਅਤਿਅੰਤ ਨਿਰਮਾਨਤਾ, ਅਤਿਅੰਤ ਗ਼ਰੀਬੀ।

*ਕਹੁ ਨਾਨਕ ਹਮ ਨੀਚ ਕਰੰਮਾ॥*

(ਰਹਿਰਾਸ ਸਾਹਿਬ)

ਗੁਣਾਂ ਦਾ ਜ਼ਿਕਰ ਕਰਨਾ, ਬਾਕੀਆਂ ਨੂੰ ਅੱਗੇ ਕਰਨਾ। ਇਹਨਾਂ ਨੀਚਾਂ ਦੀ ਗਿਣਤੀ ਕਰਦਿਆਂ ਕਰਦਿਆਂ ਸਤਿਗੁਰੂ ਕਹਿੰਦੇ ਹਨ-

*ਨਾਨਕੁ ਨੀਚੁ ਕਹੈ ਵੀਚਾਰੁ॥*
*ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥*
*ਤੂ ਸਦਾ ਸਲਾਮਤਿ ਨਿਰੰਕਾਰ॥*

(ਜਪੁਜੀ ਸਾਹਿਬ)

ਉਹਨਾਂ ਦੀ ਕਤਾਰ ਵਿਚ ਆਪ ਖੜੇ ਹੋ ਗਏ। ਇਹ ਇਕੱਲੇ ਕਿਉਂ ਰਹਿਣ, ਨਾਨਕ ਇਹਨਾਂ ਨਾਲ ਹੈ। ਸਹਾਰਾ ਬਣ ਗਏ। ਮੂਰਖਾਂ ਦਾ ਸਹਾਰਾ ਬਣ ਗਏ ਗੁਰੂ ਨਾਨਕ। ਘਿਰਣਾ ਨਾਲ ਨਹੀਂ ਦੇਖਦੇ। ਨਫ਼ਰਤ ਨਾਲ ਨਹੀਂ ਦੇਖਦੇ। ਸੀਨੇ ਨਾਲ ਲਗਾਉਂਦੇ ਹਨ। ਚਲਦਾ ਹੋਇਆ ਮਨੁੱਖ ਕਿਧਰੇ ਸੜਕ 'ਤੇ ਡਿੱਗ ਪਿਆ ਤਾਂ ਬਹੁਤੇ ਲੋਕ ਉਸ ਨੂੰ ਚੁੱਕਣ ਵਾਸਤੇ ਭੱਜ ਪੈਂਦੇ ਹਨ ਹਮਦਰਦੀ ਦੇ ਨਾਤੇ। ਵਿਚਾਰਾ ਡਿੱਗ ਪਿਆ ਹੈ। ਚੋਟ ਲੱਗ ਗਈ ਹੈ। ਪਾਪ ਕੀ ਹੈ, ਚੋਰੀ ਕੀ ਹੈ, ਮਨ ਕਰਕੇ ਗਿਰਨਾ ਇਹ ਮਨ ਦਾ ਅੰਨ੍ਹਾ ਹੈ। ਜੋ ਤਨ ਕਰਕੇ ਚੋਟ ਖਾ ਕੇ ਗਿਰ ਗਿਆ ਹੈ, ਉਸ ਨੂੰ ਉਠਾਂਦੇ ਪਏ ਹੋ। ਜੋ ਮਨ ਕਰਕੇ ਚੋਟ ਖਾ ਕੇ ਗਿਰਿਆ ਹੈ, ਇਹਦੀ ਮਦਦ ਕਰੋ। ਪਤਾ ਹੈ ਮਦਦ ਕਿਉਂ ਨਹੀਂ ਹੁੰਦੀ, ਕਿਉਂਕਿ ਆਪ ਵੀ ਗਿਰੇ ਹੁੰਦੇ ਹਨ। ਹੁਣ ਗਿਰੇ ਹੋਏ ਗਿਰਿਆਂ ਦੀ ਮਦਦ ਕਿਸ ਤਰ੍ਹਾਂ ਕਰਨ। ਇਤਨੀ ਗੱਲ ਹੈ। ਇਸੇ ਕਾਰਣ, ਜੇਕਰ ਆਪ ਗਿਰੇ ਹੋਏ ਨਾ ਹੋਣ ਤਾਂ ਕਿਸੇ ਪਾਪੀ 'ਤੇ ਵੀ ਤਰਸ ਆਏਗਾ, ਅਕਾਰਥ ਨਹੀਂ। ਤਾਂ ਸਾਰੇ ਅੰਨ੍ਹਿਆਂ ਦਾ ਸਹਾਰਾ ਹਨ ਗੁਰੂ ਨਾਨਕ ਅਤੇ ਇਲਾਜ ਦੱਸਦੇ ਹਨ -

*ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥*

ਹੇ ਪ੍ਰਭੂ! ਹੇ ਹਰੀ! ਜੋ ਤੇਰਾ ਨਾਮ ਹੈ, ਇਹ ਮੇਰੇ ਅੰਨ੍ਹੇ ਦੀ ਡੰਗੋਰੀ ਹੈ, ਜਿਹਦੇ ਨਾਲ ਮੈਂ ਟੋਹ ਸਕਦਾ ਹਾਂ। ਨਹੀਂ ਕੁਝ ਆਉਂਦਾ। ਹਰ ਤਰ੍ਹਾਂ ਦੇ ਔਗੁਣ ਹਨ। ਐ ਪੁਰਖਾ ! ਅੰਮ੍ਰਿਤ ਵੇਲੇ ਉੱਠ ਕੇ ਵਾਹਿਗੁਰੂ ਜੱਪ, ਇਹ ਤੇਰੀ ਲਾਠੀ ਬਣ ਜਾਏਗਾ। ਇਸ ਨੇ ਕੁਝ ਰਸਤਾ ਦਿਖਾ

ਦੇਣਾ ਹੈ, ਖੋਲ੍ਹ ਦੇਣਾ ਹੈ। ਕੁਝ ਕਪਾਟ ਖੋਲ੍ਹ ਦੇਵੇਗਾ। ਕੁਝ ਮਾਰਗ ਬਣਾ ਦੇਵੇਗਾ। ਸਾਹਿਬ ਕਹਿੰਦੇ ਹਨ-

*ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥*

*ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ॥ ੧॥ ਰਹਾਉ॥*

ਹੇ ਪਰੀਪੂਰਨ ਪ੍ਰਮਾਤਮਾ! ਹਰ ਵਕਤ ਤੇਰੀ ਟੇਕ ਹੈ। ਤੇਰੇ ਅਧਾਰ 'ਤੇ, ਤੇਰੇ ਆਸਰੇ 'ਤੇ ਰਹਿੰਦਾ ਹਾਂ। ਇਸ ਢੰਗ ਨਾਲ ਜੇਕਰ ਕੋਈ ਕਹੇ ਤਾਂ ਇਹ ਮੋਹਣੀ ਨਹੀਂ ਮੋਂਹਦੀ। ਇਕ ਤੇ ਮੋਹਨ ਹੈ, ਇਕ ਤੇ ਮੋਹਣੀ ਹੈ। ਇਕ ਪ੍ਰਮਾਤਮਾ ਹੈ, ਇਕ ਮਾਇਆ ਹੈ। ਇਹਨੂੰ ਗੁਰੂ ਨਾਨਕ ਦੇਵ ਜੀ ਇੰਝ ਕਹਿੰਦੇ ਹਨ - ਇਕ ਸ਼ਾਹ ਹੈ, ਇਕ ਸ਼ਾਹਣੀ ਹੈ। ਪ੍ਰਮਾਤਮਾ ਸ਼ਾਹ ਹੈ, ਮਾਇਆ ਸ਼ਾਹਣੀ ਹੈ। ਹੁਣ ਸਾਹਿਬ ਕਹਿੰਦੇ ਹਨ-

*ਸਾਹਨਿ ਸਤੁ ਕਰੈ ਜੀਅ ਅਪਨੈ॥*

(ਅੰਗ ੩੨੮)

ਜਿਹੜੇ ਆਪਣੇ ਜੀਅ ਵਿਚ ਸ਼ਾਹਣੀ ਨੂੰ ਸਤ ਕਰਕੇ ਮੰਨੇ ਕਿ ਬਸ ਜੋ ਕੁਝ ਹੈ ਸ਼ਾਹਣੀ ਹੈ, ਸ਼ਾਹ ਕੁਝ ਵੀ ਨਹੀਂ। *ਸਾਹਨਿ ਸਤੁ ਕਰੈ* - ਮਿਲਣਾ ਤਾਂ ਸਤ ਨੂੰ ਸੀ, ਸ਼ਾਹ ਨੂੰ ਸੀ। ਹੁਣ ਸ਼ਾਹਣੀ ਸ਼ਾਹ ਬਣੀ ਹੋਈ ਹੈ। ਇਸ ਤਰ੍ਹਾਂ ਪ੍ਰਭੂ ਦੀ ਟੇਕ ਪਕੜ ਕੇ, ਪ੍ਰਭੂ ਦਾ ਅਧਾਰ ਪਕੜ ਕੇ, ਪ੍ਰਭੂ ਦਾ ਜੱਪ ਕਰਦਾ ਹੈ। ਇਕ ਦਿਨ ਸ਼ਾਹਣੀ ਮੋਂਹਦੀ ਨਹੀਂ। ਇਹ ਮੋਹਣੀ ਉਸ ਪਾਸੋਂ ਅਨਰਥ ਨਹੀਂ ਕਰਾਉਂਦੀ। ਫਿਰ ਇਸਨੂੰ ਰੋਕਦੀ ਨਹੀਂ। ਫਿਰ ਇਹ ਸ਼ਾਹਣੀ ਉਹਦੀ ਸੇਵਾਦਾਰ ਬਣ ਕੇ ਸ਼ਾਹ ਤੱਕ ਪਹੁੰਚਾ ਦੇਂਦੀ ਹੈ।

*ਸੂਹੀ ਮਹਲਾ ੧ ॥ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ॥*

ਦਿਨ ਰਾਤ ਮਨ ਦੇ ਤਲ 'ਤੇ ਪ੍ਰਭੂ ਦਾ ਨਾਮ ਭੁਲਾਣ ਦੀ ਕੋਸ਼ਿਸ਼ ਨਾ ਕਰ। ਬਸ ਇਹੀ ਅੰਨ੍ਹੇ ਦੀ ਲਕੜੀ ਹੈ। ਇਹਦੇ ਨਾਲ ਹੀ ਤੈਨੂੰ ਰਸਤਾ ਮਿਲ ਜਾਏਗਾ।

*ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ॥ ੧॥*

ਹੇ ਪਰੀਪੂਰਨ ਪ੍ਰਮਾਤਮਾ! ਜਿਵੇਂ ਤੇਰੀ ਰਜ਼ਾ ਹੈ, ਜਿਵੇਂ ਤੇਰਾ ਹੁਕਮ ਹੈ, ਜਿਵੇਂ ਤੇਰਾ ਭਾਣਾ ਹੈ, ਉਹਦੇ ਵਿਚ ਰਹਿਣ ਦੀ ਤੌਫੀਕ ਦੇ, ਕਿਉਂਕਿ ਇਸੇ ਵਿਚ ਹੀ ਸੁੱਖ ਹੈ। ਇਸੇ ਵਿਚ ਹੀ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

*ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥*

ਮੈਂ ਅੰਨ੍ਹੇ ਲਈ ਤੇਰਾ ਨਾਮ ਹੀ ਟੋਹਣੀ ਹੈ। ਡੰਗੋਰੀ ਹੈ, ਲਕੜੀ ਹੈ, ਜਿਸ ਨਾਲ ਸਹੀ ਰਸਤਾ ਮਿਲ ਜਾਂਦਾ ਹੈ। ਰਸਤੇ ਦਾ ਪਤਾ ਚੱਲ ਜਾਂਦਾ ਹੈ।

*ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ॥ ੧॥ ਰਹਾਉ॥*

ਉਸ ਦੀ ਟੇਕ ਰੱਖ ਕੇ ਉਸ ਦੇ ਨਾਮ ਦੀ ਲਾਠੀ ਦੇ ਆਸਰੇ 'ਤੇ ਚੱਲ ਪੈਂਦਾ ਹੈ। ਇਹ ਮੋਹਣੀ ਉਸ ਦਾ ਰਸਤਾ ਨਹੀਂ ਰੋਕਦੀ। ਫਿਰ ਇਹ ਸ਼ਾਹਣੀ ਉਸਦਾ ਰਸਤਾ ਨਹੀਂ ਰੋਕਦੀ। ਕਿਉਂਕਿ ਉਸ ਨੂੰ ਪਕੜ ਕੇ ਸ਼ਾਹ ਤੱਕ ਪਹੁੰਚਾ ਦੇਂਦੀ ਹੈ। ਫਿਰ ਇਤਨੀ ਗੱਲ ਚੇਤੇ ਰੱਖ ਲੈਣਾ, ਵਾਹਿਗੁਰੂ ਵਾਹਿਗੁਰੂ ਜੱਪਦਿਆਂ ਹੀ ਕਪਾਟ ਖੁੱਲ੍ਹਣਗੇ। ਇਹ ਜੋ ਵਾਹਿਗੁਰੂ ਵਾਹਿਗੁਰੂ ਦੀ ਸਾਧਨਾ ਕਰ ਰਿਹਾ ਹੈ, ਉਂਝ ਅਨਪੜ੍ਹ ਹੈ। ਸੰਸਾਰ ਨੂੰ ਬਹੁਤਾ ਨਹੀਂ ਜਾਣਦਾ, ਪਰ ਜਪ ਇਸ ਲਈ ਰਸਤਾ ਬਣਾਏਗਾ। ਜੇਕਰ ਅੰਦਰਲੀਆਂ ਅੱਖਾਂ ਇਸ ਨੇ ਖੋਲ੍ਹ ਦਿੱਤੀਆਂ ਤਾਂ ਬਹੁਤ ਕੁਝ ਪਤਾ ਚੱਲ ਜਾਏਗਾ ਜੋ ਆਮ ਲੋਕਾਂ ਨੂੰ ਨਹੀਂ ਪਤਾ।

*ਜਹ ਦੇਖਉ ਤਹ ਨਾਲਿ ਗੁਰ ਦੇਖਾਲਿਆ॥*

ਗੁਰੂ ਦੇ ਸ਼ਬਦ ਨੇ, ਗੁਰੂ ਦੇ ਜਾਪ ਨੇ ਐਸੀ ਰਹਿਮਤ ਕੀਤੀ ਹੈ, ਹੁਣ ਜਿਧਰ ਮੈਂ ਦੇਖਦਾ ਹਾਂ, ਪ੍ਰਮਾਤਮਾ ਅੰਗ ਸੰਗ ਦਿਖਾਈ ਦੇਂਦਾ ਹੈ। ਨਾਲ ਦਿਖਾਈ ਦੇਂਦਾ ਹੈ।

*ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ॥ ੨॥*

ਸ਼ਬਦ ਦੇ ਅਧਾਰ 'ਤੇ ਜਿਵੇਂ ਅੰਦਰੋਂ ਦੇਖਿਆ, ਭਾਲ ਕੀਤੀ ਤਾਂ ਬਾਹਰੋਂ ਵੀ ਦਿੱਸਣ ਲੱਗ ਪਿਆ। ਉਹ ਤਾਂ ਹੈ ਪਰ ਮੈਂ ਹੀ ਅੰਨ੍ਹਾ ਸੀ। ਉਹਦੇ ਨਾਮ ਦੀ ਲਾਠੀ ਪਕੜੀ, ਐਸੀ ਲਾਠੀ ਪਕੜੀ ਕਿ ਸੁਜਾਖੇ ਹੋ ਗਏ। ਹੁਣ ਜਿਧਰ ਦੇਖਦੇ ਹਾਂ, ਉਹੀ ਨਾਲ ਹੈ। ਪਰ ਇਹ ਭਾਲ ਅੰਦਰੋਂ ਹੋਈ ਹੈ। ਜੈਸੇ ਅੰਦਰੋਂ ਲੱਭਿਆ ਹੈ, ਬਾਹਰੋਂ ਸਾਰਾ ਬ੍ਰਹਿਮੰਡ ਉਸੇ ਦਾ ਹੀ ਰੂਪ ਦਿੱਸਿਆ।



*ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ॥*

ਉਹ ਜੋ ਪਰੀਪੂਰਨ ਪ੍ਰਮਾਤਮਾ ਅੰਜਨ ਤੋਂ ਰਹਿਤ ਨਿਰਲੇਪ ਹੈ। ਸਤਿਗੁਰੂ ਦੇ ਭਾਣੇ, ਸਤਿਗੁਰੂ ਦੀ ਰਜ਼ਾ ਵਿਚ ਰਹਿ ਕੇ ਉਸ ਦਾ ਜੱਪ ਕੀਤਾ ਹੈ, ਉਸ ਦੀ ਸਾਧਨਾ ਅਰੰਭ ਕੀਤੀ ਹੈ।

*ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ॥ ੩॥*

ਹੇ ਪਰੀਪੂਰਨ ਪ੍ਰਮਾਤਮਾ! ਹੁਣ ਜੀਵਨ ਦਾ ਢੰਗ ਇਹ ਬਣ ਗਿਆ ਹੈ। ਜਿਵੇਂ ਤੇਰੀ ਰਜ਼ਾ ਹੈ, ਅਸੀਂ ਉਸੇ ਵਿਚ ਰਾਜ਼ੀ ਹਾਂ। ਇਸ ਤਰੀਕੇ ਨਾਲ ਸਾਡਾ ਭੈਅ ਨਾਸ ਹੋ ਗਿਆ ਹੈ। ਤੂੰ ਭੈਅ ਭੰਜਨ ਹੈਂ। ਭੈਅ ਨੂੰ ਨਾਸ਼ ਕਰਨ ਵਾਲਾ ਹੈਂ।

*ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ॥*

ਮਨੁੱਖੀ ਬੱਚੇ ਦਾ ਜਨਮ ਹੋਇਆ ਹੈ, ਪਰ ਇਕ ਰੂਹਾਨੀ ਜਨਮ ਉਸ ਦੇ ਕੋਲ ਨਹੀਂ ਹੈ। ਮਰਨਾ ਤਾਂ ਜਨਮ ਦੇ ਨਾਲ ਚੱਲ ਰਿਹਾ ਹੈ। ਇਹਦੇ ਕੋਲ ਰੂਹਾਨੀ ਜ਼ਿੰਦਗੀ ਨਹੀਂ ਹੈ। ਇਹਦੇ ਕੋਲ ਅਧਿਆਤਮਕ ਅਨੰਦ ਨਹੀਂ ਹੈ। ਜੰਮਦਿਆਂ ਹੀ ਮੌਤ ਹੈ। ਜੇ ਮਰ ਕੇ ਵੀ ਇਹ ਜੀਵਨ ਨਾ ਪੈਦਾ ਹੋਇਆ ਅਤੇ ਉਹ ਜੀਵਨ ਪੈਦਾ ਹੋਏਗਾ-

*ਆਖਾ ਜੀਵਾ ਵਿਸਰੈ ਮਰਿ ਜਾਉ॥*

(ਰਹਰਾਸਿ ਸਾਹਿਬ)

ਜੇ ਜੀਵਨ ਭਰ ਆਖਿਆ ਹੀ ਨਹੀਂ ਤੇ ਇੰਝ ਸਮਝ ਲਉ ਮੁਰਦਾ ਜੰਮਿਆ ਸੀ, ਮੁਰਦਾ ਹੀ ਮਰ ਗਿਆ।

*ਜਨਮਤ ਹੀ ਦੁਖੁ ਲਾਗੈ ਮਰਣਾ॥*

ਜਨਮ ਤੋਂ ਹੀ ਮਰਨ ਦਾ ਦੁੱਖ ਨਾਲ ਲੱਗਦਾ ਹੈ। ਰੂਹਾਨੀ ਜ਼ਿੰਦਗੀ ਕੋਈ ਨਹੀਂ। ਪਰ-

*ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ॥ ੪॥*

ਜੇਕਰ ਹਰੀ ਦੇ ਗੁਣ ਗਾਉਣਾ ਆਰੰਭ ਹੋ ਗਿਆ। ਜੰਮਣਾ ਕਬੂਲ ਹੋ ਗਿਆ। ਮਰਣਾ ਵੀ ਕਬੂਲ ਹੋ ਗਿਆ ਤਾਂ ਜਨਮ ਸਫਲ ਹੋ ਗਿਆ, ਮਰਣਾ ਵੀ ਸਫਲ ਹੋ ਗਿਆ।

*ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ॥*

ਜਪ ਜਪ ਕੇ ਸਮਝ ਪੈ ਜਾਂਦੀ ਹੈ ਕਿ ਤੂੰ ਹੀ ਸਾਜਨਾ ਕੀਤੀ ਹੈ। ਤੂੰ ਹੀ ਨਿਵਾਜਿਆ ਹੈ। ਮੈਂ ਕੁਝ ਵੀ ਨਹੀਂ ਹਾਂ। ਸਭ ਕੁਝ ਤੂੰ ਹੀ ਤੂੰ ਹੈਂ। ਇਹ ਸਮਝ ਪੈ ਜਾਂਦੀ ਹੈ ਜਪ ਕਰਨ ਵਾਲੇ ਨੂੰ।



*ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ॥੫॥*

ਆਪ ਹੀ ਤੂੰ ਸ਼ਬਦ ਦੇ ਜਪ ਦੁਆਰਾ ਨਿਵਾਜਿਆ ਹੈ ਕਈਆਂ ਨੂੰ ਅਤੇ ਤੇਰੀ ਸ਼ਕਤੀ ਦੇ ਨਾਲ ਹੀ ਸੰਸਾਰ ਵਿਚ ਬਣਦਾ ਮਿਟਦਾ ਹੈ, ਉੱਤਪਤੀ ਹੁੰਦੀ ਹੈ, ਪਰਲੇ ਹੁੰਦੀ ਹੈ। ਤੇਰੀ ਸ਼ਕਤੀ ਨਾਲ ਹੁੰਦੀ ਹੈ, ਤੇਰੀ ਰਜ਼ਾ ਨਾਲ ਹੁੰਦੀ ਹੈ।

*ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ॥*

ਦੇਹੀ ਨੂੰ ਭਸਮ ਕਰਕੇ ਇਹ ਜੀਵ-ਆਤਮਾ ਪਤਾ ਨਹੀਂ ਕਿਥੇ ਚਲੀ ਗਈ ਹੈ, ਕੁਝ ਵੀ ਨਹੀਂ ਪਤਾ। ਆਉਣ ਵਾਲਿਆਂ ਨੂੰ ਪਤਾ ਨਹੀਂ ਚੱਲਦਾ ਕਿ ਇਹ ਆਤਮਾ ਕਿੱਥੇ ਚਲੀ ਗਈ ਹੈ। ਇਹ ਜੀਵ ਕਿਥੇ ਚਲਾ ਗਿਆ ਹੈ, ਦੇਹੀ ਨੂੰ ਭਸਮ ਕਰਕੇ, ਦੇਹੀ ਨੂੰ ਖ਼ਾਕ ਕਰਕੇ।

*ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ॥ ੬॥*

ਪਰ ਜਪ ਦੇ ਨਾਲ ਇਹ ਪਤਾ ਚੱਲ ਜਾਂਦਾ ਹੈ ਕਿ ਸਭ ਕੁਝ ਦੇ ਵਿਚ ਆਪ ਹੀ ਰੰਮਿਆ ਹੋਇਆ ਹੈ। ਐਸਾ ਕੌਤਕ ਜਦ ਦਿਖਾਈ ਦੇਂਦਾ ਹੈ ਤਾਂ ਬੰਦਾ ਬਿਸਮਾਦ ਹੋ ਜਾਂਦਾ ਹੈ। ਇਹ ਆਪੇ ਆਪ ਹੈ। ਇਹ ਸਾਰਾ ਖੇਲ, ਇਹ ਸਾਰਾ ਕੌਤਕ ਇਸ ਦੇ ਵਿਚ ਉਹ ਆਪ ਹੀ ਹੈ ਤਾਂ ਦੇਖਣ ਵਾਲਾ ਬਿਸਮਾਦ ਹੋ ਜਾਂਦਾ ਹੈ।

*ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ॥*

ਪਰੀਪੂਰਨ ਪ੍ਰਮਾਤਮਾ ਦੂਰ ਨਹੀਂ ਹੈ। ਸਭ ਕੁਝ ਜਾਣਦਾ ਪਿਆ ਹੈ। ਸਭ ਕੁਝ ਦੇਖਦਾ

ਪਿਆ ਹੈ। ਬਿਲਕੁਲ ਮੇਰੇ ਨਾਲ ਹੈ, ਤੇਰੇ ਕੋਲੋਂ ਕੋਈ ਦੂਰ ਨਹੀਂ ਹੈ।

*ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂਹੈ॥੭॥*

ਗੁਰਮੁਖਿ ਬਣ ਕੇ ਉਹਨੂੰ ਹਾਜ਼ਰ ਨਾਜ਼ਰ ਵੇਖਿਆ ਜਾ ਸਕਦਾ ਹੈ। ਅਤੇ ਇਹ ਵੀ ਦੇਖਿਆ ਜਾ ਸਕਦਾ ਹੈ ਕਿ ਅੰਦਰ ਵੀ ਓਹੀ ਵਸਿਆ ਹੋਇਆ ਹੈ ਤੇ ਬਾਹਰ ਵੀ ਓਹੀ ਵਸਿਆ ਹੋਇਆ ਹੈ।

*ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ॥*

ਹੇ ਪਰੀਪੂਰਨ ਪ੍ਰਮਾਤਮਾ! ਤੇਰੇ ਚਰਨਾਂ ਵਿਚ ਅਰਦਾਸ ਹੈ ਕਿ ਨਾਮ ਵਿਚ ਮੇਰਾ ਵਾਸਾ ਬਖ਼ਸ਼। ਹਰ ਵਕਤ ਤੇਰਾ ਨਾਮ ਮੈਂ ਜਪਦਾ ਰਹਾਂ। ਐਸੀ ਰਹਿਮਤ ਕਰ, ਐਸੀ ਬਖ਼ਸ਼ਿਸ਼ ਕਰ।

*ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ॥੮॥੩॥੫॥*

ਹੇ ਸਤਿਗੁਰੂ! ਐਸੀ ਮਤ ਦੇ, ਇਹ ਦਾਸ ਨਾਨਕ ਹਰ ਵਕਤ ਪ੍ਰਮਾਤਮਾ ਦੇ ਗੁਣ ਗਾਉਂਦਾ ਰਹੇ। ਉਹਦੇ ਗੁਣ ਉਚਾਰਣ ਕਰਦਾ ਰਹੇ। ਉਹਦੇ ਨਾਮ ਦਾ ਜਪ ਕਰਦਾ ਰਹੇ। ਭਗਤ ਕਬੀਰ ਕਹਿੰਦੇ ਹਨ-

*ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ ਅਉਰੁ ਨ ਦੇਖਾ॥*

(ਅੰਗ ੬੫੫)



ਮਨ ਨਾਲ ਤਾਂ ਉਸ ਨੂੰ ਦੇਖਦਾ ਹਾਂ ਅਤੇ ਮੈਂ ਦੋ ਅੱਖਾਂ ਨਾਲ ਵੀ ਦੇਖਦਾ ਹਾਂ। ਅੰਦਰੋਂ ਵੀ ਸੁਜਾਖੇ ਹਨ, ਬਾਹਰੋਂ ਵੀ ਸੁਜਾਖੇ ਹਨ।

ਸਾਹਿਬ ਰਹਿਮਤ ਕਰਨ। ਪਰੀਪੂਰਨ ਪ੍ਰਮਾਤਮਾ ਬਖ਼ਸ਼ਿਸ਼ ਕਰਨ। ਅੰਦਰ ਦੀ ਸੂਝ ਵੀ ਦੇਣ, ਬਾਹਰ ਦੀ ਸੂਝ ਵੀ ਦੇਣ। ਬਾਹਰ ਵੀ ਸਹੀ ਦਿਖਾਈ ਦੇਵੇ, ਅੰਦਰ ਦੀ ਵੀ ਸਹੀ ਸਮਝ ਆਵੇ। ਐਸੀ ਸਤਿਗੁਰੂ ਬਖ਼ਸ਼ਿਸ਼ ਕਰਨ। ਭੁੱਲਾਂ ਚੁੱਕਾਂ ਦੀ ਮੁਆਫੀ॥

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਅਤਿ ਊਚਾ ਤਾ ਕਾ ਦਰਬਾਰਾ

ਵਡਹੰਸੁ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ॥

*ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥*
*ਕੋਟਿ ਕੋਟਿ ਕੋਟਿ ਲਖ ਧਾਵੈ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ॥ ੧॥*
*ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ॥ ੧॥ ਰਹਾਉ॥*
*ਲਾਖ ਭਗਤ ਜਾ ਕਉ ਆਰਾਧਹਿ॥ ਲਾਖ ਤਪੀਸਰ ਤਪੁ ਹੀ ਸਾਧਹਿ॥*
*ਲਾਖ ਜੋਗੀਸਰ ਕਰਤੇ ਜੋਗਾ॥ ਲਾਖ ਭੋਗੀਸਰ ਭੋਗਹਿ ਭੋਗਾ॥ ੨॥*
*ਘਟਿ ਘਟਿ ਵਸਹਿ ਜਾਣਹਿ ਥੋਰਾ॥ ਹੈ ਕੋਈ ਸਾਜਣੁ ਪਰਦਾ ਤੋਰਾ॥*
*ਕਰਉ ਜਤਨ ਜੇ ਹੋਇ ਮਿਹਰਵਾਨਾ॥ ਤਾ ਕਉ ਦੇਈ ਜੀਉ ਕੁਰਬਾਨਾ॥ ੩॥*
*ਫਿਰਤ ਫਿਰਤ ਸੰਤਨ ਪਹਿ ਆਇਆ॥ ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ॥*
*ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ॥ ਕਹੁ ਨਾਨਕ ਪ੍ਰਭੁ ਮੇਰਾ ਊਚਾ॥ ੪॥ ੧॥*

(ਅੰਗ ੫੬੨)

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀ !

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ॥

ਬ੍ਰਹਿਮੰਡ ਦੇ ਵਿਚ ਮਨੁੱਖ ਅਜਿਹਾ ਪ੍ਰਾਣੀ ਹੈ, ਜੋ ਸਰੀਰਕ ਭੁੱਖ ਦੇ ਨਾਲ ਨਾਲ ਬੌਧਿਕ ਭੁੱਖ ਰੱਖਦਾ ਹੈ। ਜੋ ਖਾਣ ਪੀਣ ਦੀ ਭੁੱਖ ਦੇ ਨਾਲ ਜਾਣਨ ਦੀ ਭੁੱਖ ਰੱਖਦਾ ਹੈ। ਪੇਟ ਭਰ ਗਿਆ ਹੈ, ਤਨ 'ਤੇ ਸੁੰਦਰ ਬਸਤਰ ਮਿਲ ਗਏ ਹਨ, ਰਹਿਣ ਨੂੰ ਸੁੰਦਰ ਮਕਾਨ ਮਿਲ ਗਿਆ ਹੈ, ਪਰਿਵਾਰ ਮਿਲ ਗਿਆ ਹੈ, ਪਰ ਮਨੁੱਖ ਦੇ ਅੰਦਰ ਜਾਣਨ ਦੀ ਭੁੱਖ ਹੈ ਕਿ ਇਹ ਚੀਜ਼ ਕਿਉਂ ਹੈ? ਕਿੱਥੋਂ ਹੈ ? ਕਦੋਂ ਹੈ ? ਅਤੇ ਕਦੋਂ ਤੱਕ ਹੈ ? ਇਹ ਚੀਜ਼ ਕੀ ਹੈ ? ਇਹ ਜਾਣਨ ਦੀ ਭੁੱਖ ਹੈ। ਇਸ ਭੁੱਖ ਨੇ ਬੜੇ-ਬੜੇ ਦਾਰਸ਼ਨਿਕ, ਬੜੇ-ਬੜੇ ਫ਼ਿਲੌਸਫ਼ਰ, ਬੜੇ ਬੜੇ ਚਿੰਤਕ ਅਤੇ ਬੜੇ ਬੜੇ ਖੋਜੀ ਮਨੁੱਖ ਪੈਦਾ ਕੀਤੇ। ਜਾਣਨ ਦੀ ਭੁੱਖ ਹਰ ਇਕ ਦੇ ਅੰਦਰ ਹੈ। ਇਕ ਬੱਚਾ ਜੋ ਥੋੜ੍ਹਾ ਬੋਲਣਾ ਤੇ ਸਮਝਣਾ ਸ਼ੁਰੂ ਕਰ ਦਿੰਦਾ ਹੈ, ਉਸਦੇ ਪ੍ਰਸ਼ਨਾਂ ਦੇ ਵਿਚ ਵੀ ਬੌਧਿਕ ਭੁੱਖ ਹੁੰਦੀ ਹੈ। ਇਹ ਚੀਜ਼ ਕੀ ਹੈ? ਕਿਉਂ ਹੈ?

ਜਾਣਨ ਦੀ ਭੁੱਖ ਸਿਰਫ਼ ਮਨੁੱਖ ਦੇ ਅੰਦਰ ਹੈ, ਪਸ਼ੂਆਂ ਦੇ ਵਿਚ ਨਹੀਂ ਹੈ। ਪੰਛੀਆਂ ਦੇ ਵਿਚ ਨਹੀਂ ਹੈ। ਇਹਨਾਂ ਦੇ ਅੰਦਰ ਖਾਣ ਦੀ ਭੁੱਖ ਹੈ। ਸਾਰਾ ਦਿਨ ਚੋਗਾ ਲੱਭਦੇ ਰਹਿੰਦੇ ਹਨ। ਸਾਰਾ ਦਿਨ ਪਸ਼ੂ ਚਰਦੇ ਹਨ। ਪਿਆਸ ਵੀ ਲੱਗਦੀ ਹੈ। ਫਿਰ ਸਰੀਰ ਵਿਚ ਸ਼ਕਤੀ ਵੱਧ ਜਾਏ ਤਾਂ ਨਿਕਾਸ ਦੇ ਢੰਗ ਵੀ ਲੱਭਦੇ ਹਨ। ਮਦੀਨ ਨੂੰ ਨਰ ਚਾਹੀਦਾ ਹੈ, ਨਰ ਨੂੰ ਮਦੀਨ ਚਾਹੀਦੀ ਹੈ, ਹੈ ਸਾਰੀ ਸਰੀਰਕ ਭੁੱਖ। ਮਨੁੱਖ ਜਿੰਨਾ ਸਿਆਣਾ ਹੋਵੇਗਾ, ਸਰੀਰਕ ਭੁੱਖ ਨਾਲੋਂ ਕਈ ਗੁਣਾ ਵੱਧ ਭੁੱਖ ਹੋਵੇਗੀ ਜਾਣਨ ਦੀ। ਇਕ ਹੋਰ ਨੁਕਤਾ ਵੀ ਸਮਝਣਾ। ਜਿੰਨੀ ਜਾਨਣ ਦੀ ਭੁੱਖ ਵੱਧਦੀ ਜਾਏਗੀ, ਉਤਨੀ ਖਾਣ ਪੀਣ ਦੀ ਭੁੱਖ ਘੱਟਦੀ ਜਾਏਗੀ। ਜਿੰਨੀ ਖਾਣ ਪੀਣ ਦੀ ਭੁੱਖ ਬੜੀ ਪ੍ਰਬਲ ਹੈ, ਉੱਨੀ ਜਾਣਨ ਦੀ ਭੁੱਖ ਮੱਧਮ ਹੈ।

ਬਹੁਤ ਸਾਰੀਆਂ ਥਾਵਾਂ 'ਤੇ ਗੁਰਮਤਿ ਸਤਿਸੰਗ ਸੰਮੇਲਨ ਹੁੰਦੇ ਹਨ, ਪਰ ਧੱਕਾ ਮੁੱਕੀ ਬਹੁਤ ਮੈਂ ਲੰਗਰ ਦੇ ਵਿਚ ਦੇਖਦਾ ਹਾਂ। ਬਾਕੀ ਸਾਰੇ ਦੇਸ਼ ਵਿਚ ਭੱਜ ਦੌੜ, ਤੀਬਰ ਇੱਛਾ, ਉਸਤੋਂ ਇਕ ਗੱਲ ਸਾਫ਼ ਸਪੱਸ਼ਟ ਹੋ ਜਾਂਦੀ ਹੈ, ਇਹ ਤੀਬਰਤਾ ਸਤਿਸੰਗ ਵਿਚ ਨਹੀਂ ਹੁੰਦੀ। ਇਹ ਤੜਪ, ਇਹ ਝਲਕ, ਇਹ ਖਿਚਾਉ ਸਤਿਸੰਗ ਵਿਚ ਨਹੀਂ ਹੁੰਦਾ। ਅਜੇ ਖਾਣ ਦੀ ਭੁੱਖ ਪ੍ਰਬਲ ਹੈ, ਜਾਣਨ ਦੀ ਭੁੱਖ ਮੱਧਮ ਹੈ। ਅਜੇ ਇਹ ਪਸ਼ੂਆਂ ਤੋਂ ਕੋਈ ਬਹੁਤ ਉੱਚਾ ਨਹੀਂ ਉੱਠਿਆ। ਕਿਉਂ? ਪਸ਼ੂ ਸਾਰਾ ਦਿਨ ਖਾਂਦਾ ਹੈ, ਫਿਰ ਵੀ ਉਸਦੇ ਅੰਦਰ ਖਾਣ ਦੀ ਭੁੱਖ ਹੁੰਦੀ ਹੈ, ਜਾਣਨ ਦੀ ਨਹੀਂ। ਪੰਛੀ ਸਾਰਾ ਦਿਨ ਦਾਣਾ-ਦੁੱਣਕਾ ਲੱਭਦੇ ਹਨ। ਸਾਰੀ ਭੱਜ-ਦੌੜ ਦਾ ਕੇਂਦਰ ਖਾਣਾ-ਪੀਣਾ ਹੈ। ਇਹ ਲਗਪਗ ਸਾਰੇ ਪਸ਼ੂਆਂ ਵਿਚ ਹੁੰਦਾ ਹੈ। ਭਗਤ ਕਬੀਰ ਕਹਿੰਦੇ ਹਨ -

*ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ॥*

(ਅੰਗ ੫੨੪)

ਸਾਰਾ ਦਿਨ ਜੰਗਲ ਵਿਚ ਚਰਦਾ ਰਿਹਾ ਹੈ, ਅਜੇ ਵੀ ਪੇਟ ਨਹੀਂ ਭਰਿਆ। ਨਹੀਂ, ਪੇਟ ਭਰ ਵੀ ਜਾਂਦਾ ਹੈ, ਪਰ ਖਾਣ ਦੀ ਭੁੱਖ ਹੈ। ਸਿਰਫ਼ ਸਰੀਰ ਦੇ ਤੱਲ 'ਤੇ ਸਾਰੀ ਸ਼ਕਤੀ ਰੁੱਕੀ ਹੋਈ ਹੈ। ਕਈ ਮਨੁੱਖ ਜੀਵਨ ਦੇ ਕਿਸੇ ਪੱਖ ਬਾਰੇ ਵੀ ਨਹੀਂ ਜਾਣਦੇ। ਕੁਝ ਵੀ ਨਹੀਂ ਜਾਣਦੇ ਤੇ ਜਦ ਕੁਝ ਵੀ ਨਹੀਂ ਜਾਣਦੇ ਤਾਂ ਪਸ਼ੂ ਤੇ ਬੰਦੇ ਵਿਚ ਕੀ ਫ਼ਰਕ ਹੈ। ਜੇਕਰ ਗਿਆਨ ਦੀ ਭੁੱਖ ਪੈਦਾ ਹੋ ਗਈ ਹੈ ਤਾਂ ਮਨੁੱਖ ਹੈ। ਇਹ ਭੁੱਖ ਨਹੀਂ ਪੈਦਾ ਹੋਈ ਅਤੇ ਇਸ ਭੁੱਖ ਦੀ ਪੂਰਤੀ ਦਾ ਯਤਨ ਨਹੀਂ ਤਾਂ ਇਹ ਪਸ਼ੂ ਹੈ। ਇਹ ਨਹੀਂ ਕਿ ਚਾਰ ਲੱਤਾਂ ਵਾਲਾ ਪਸ਼ੂ ਹੈ ਤੇ ਦੋ ਪੈਰਾਂ ਵਾਲਾ ਮਨੁੱਖ ਹੈ। ਕਹਿੰਦੇ ਹਨ ਵਿਗਿਆਨ ਕਹਿ ਰਿਹਾ ਹੈ ਕਿ ਬਹੁਤ ਲੰਮੇ ਸਮੇਂ ਤੱਕ ਮਨੁੱਖ ਵੀ ਚਾਰ ਪੈਰਾਂ ਨਾਲ ਹੀ ਚੱਲਦਾ ਰਿਹਾ ਹੈ। ਇਹ ਦੋ ਹੱਥ ਪੈਰਾਂ ਦਾ ਕੰਮ ਕਰਦੇ ਸਨ। ਅਜੇ ਵੀ ਬੰਦਰ, ਅਜੇ ਵੀ ਰਿੱਛ, ਜੋ ਮਨੁੱਖ ਦੇ ਬਹੁਤ ਨੇੜੇ ਹਨ, ਇਸ ਤਰ੍ਹਾਂ ਹੀ ਚੱਲਦੇ ਹਨ। ਹੋ ਸਕਦਾ ਹੈ, ਕੋਈ ਚਾਰ ਪੈਰਾਂ ਵਾਲੇ ਵਿਚ ਵੀ ਮਨੁੱਖ ਹੋਵੇ ਅਤੇ ਹੋ ਸਕਦਾ ਹੈ, ਬਹੁਤੇ ਦੋ ਪੈਰਾਂ ਵਾਲੇ ਵੀ ਪਸ਼ੂ ਹੋਣ।

ਗੁਰੂ ਨਾਨਕ ਨੂੰ ਕੋਈ ਪੱਥਰ ਮਾਰਦਾ ਹੈ, ਕੋਈ ਭੂਤਨਾ ਬੇਤਾਲਾ ਆਖਦਾ ਹੈ, ਪਰ ਸੱਪ ਤਾਂ ਛਾਂ ਕਰਦਾ ਹੈ। ਸਰਪ ਛਾਂ ਕਰਦਾ ਹੈ। ਉਹ ਪੱਥਰ ਮਾਰਨ ਵਾਲੇ, ਉਹ ਭੂਤਨਾ ਬੇਤਾਲਾ ਆਖਣ ਵਾਲੇ ਪਸ਼ੂ ਹਨ। ਇਹ ਸਿਰ 'ਤੇ ਛਾਂ ਕਰਨ ਵਾਲਾ ਮਨੁੱਖ ਹੈ। ਸਰੀਰ ਦੀ ਬਣਤਰ ਉਸਦੀ ਅਜਿਹੀ ਹੈ, ਅਸੀਂ ਸੱਪ ਕਹਿ ਦਿੰਦੇ ਹਾਂ। ਮਨ ਦੀ ਬਣਤਰ ਉਸਦੀ ਅਜਿਹੀ ਹੈ, ਮਨੁੱਖ ਹੈ। ਜਦੋਂ ਜਾਨਣ ਦੀ ਭੁੱਖ ਪੈਦਾ ਹੋ ਜਾਏ ਤਾਂ ਮਨੁੱਖ ਹੈ ਅਤੇ ਬਹੁਤ ਕੁਝ ਜਾਣ ਲਿਆ ਹੈ ਤਾਂ ਮਨੁੱਖਤਾ ਤੋਂ ਵੀ ਉੱਚਾ ਉੱਠ ਜਾਂਦਾ ਹੈ, ਦੇਵਤਾ ਹੋ ਜਾਂਦਾ ਹੈ।

*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ॥*

(ਆਸਾ ਦੀ ਵਾਰ)

ਸਾਰੇ ਪਸ਼ੂਆਂ ਦਾ ਭਵਿੱਖ ਹੈ ਮਨੁੱਖ ਹੋਣਾ ਅਤੇ ਸਾਰੇ ਮਨੁੱਖਾਂ ਦਾ ਭਵਿੱਖ ਹੈ ਦੇਵਤਾ ਹੋਣਾ। ਕੋਈ ਪਸ਼ੂ ਮਨੁੱਖ ਹੋ ਗਿਆ ਹੈ, ਉਸਨੇ ਭਵਿੱਖ ਦੀ ਪ੍ਰਾਪਤੀ ਕਰ ਲਈ। ਕੋਈ ਮਨੁੱਖ ਦੇਵਤਾ ਹੋ ਗਿਆ ਹੈ, ਉਸਨੇ ਭਵਿੱਖ ਦੀ ਪ੍ਰਾਪਤੀ ਕਰ ਲਈ। ਚਾਹੇ ਨਿਰਧਨ ਹੈ, ਚਾਹੇ ਧਨਵਾਨ ਹੈ, ਭਵਿੱਖ ਦੀ ਚਿੰਤਾ ਹੁੰਦੀ ਹੈ। ਮੂਰਖ ਹੈ, ਚਾਹੇ ਸਿਆਣਾ ਹੈ, ਭਵਿੱਖ ਦੀ ਚਿੰਤਾ ਹੁੰਦੀ ਹੈ। ਅੱਜ ਤਾਂ ਜੋ ਕੁਝ ਹੈ, ਸੋ ਹੈ, ਭਵਿੱਖ ਤਾਂ ਇਸਦਾ ਪ੍ਰਮਾਤਮਾ ਹੈ। ਇਹ ਗੱਲ ਵੱਖਰੀ ਹੈ ਕਿ ਭਵਿੱਖ ਦੀ ਪ੍ਰਾਪਤੀ ਇਸਨੂੰ ਕਦੋਂ ਹੋਵੇਗੀ। ਕਿੰਨਾਂ ਸਮਾਂ ਲੱਗੇਗਾ? ਅਤੇ ਕਦੋਂ ਸਮੇਂ ਵਿਚੋਂ ਨਿਕਲੇਗਾ? ਕਿਸੇ ਇਕ ਪਹਿਲੂ ਵਿਚ ਮਨੁੱਖ ਬਹੁਤਾ ਜਾਨਣ ਲੱਗ ਪਿਆ ਹੈ ਅਤੇ ਜਾਣਦਾ ਜਾ ਰਿਹਾ ਹੈ। ਕਿਸੇ ਇਕ ਪਹਿਲੂ ਵਿਚ ਮਹਾਂ ਗਿਆਨੀ ਹੋਣ ਨਾਲ ਹਜ਼ਾਰਾਂ ਪਹਿਲੂਆਂ ਤੋਂ ਅਗਿਆਨੀ ਹੋਣਾ ਪੈਂਦਾ ਹੈ, ਕਿਉਂਕਿ ਪਹਿਲੂ ਬਹੁਤ ਹਨ।

ਇਕ ਚੋਟੀ ਦਾ ਸੰਗੀਤਕਾਰ ਹੈ, ਜੋ ਸੰਗੀਤ ਬਾਰੇ ਬਹੁਤ ਕੁਝ ਜਾਣਦਾ ਹੈ, ਇਹ ਸੰਗੀਤ ਵਿਚ ਤਾਂ ਬਹੁਤ ਅੱਗੇ ਲੰਘ ਗਿਆ ਹੈ, ਇਹ ਕਵਿਤਾ ਬਾਰੇ ਕੁਝ ਵੀ ਨਹੀਂ ਜਾਣਦਾ। ਇਹ ਨਿਰਤਕਲਾ ਬਾਰੇ ਕੁਝ ਵੀ ਨਹੀਂ ਜਾਣਦਾ। ਇਹ ਪਦਾਰਥ ਦੇ ਗਿਆਨ ਬਾਰੇ ਕੁਝ ਵੀ ਨਹੀਂ ਜਾਣਦਾ। ਜੋ ਮਹਾਂ ਗਿਆਨੀ ਹੈ, ਉਹ ਮਹਾਂ ਅਗਿਆਨੀ ਹੈ। ਮਹਾਂ ਅਗਿਆਨੀ ਕੌਣ ਹੋਵੇਗਾ, ਜੋ ਕਿਸੇ ਇਕ ਪਹਿਲੂ ਵਿਚ ਮਹਾਂ ਗਿਆਨੀ ਹੋਵੇ। ਵਪਾਰ ਦਾ ਬੜਾ ਗਿਆਨੀ ਹੈ। ਦਿਨ ਰਾਤ ਸੋਚਣੀ ਦੇ ਵਿਚ ਵਪਾਰ, ਦਿਨ ਭਰ ਯਾਦਾਂ ਦੇ ਵਿਚ ਵਪਾਰ, ਵਪਾਰਕ ਦੁਨੀਆਂ ਦੇ ਸਾਰੇ ਉਤਾਰ ਚੜ੍ਹਾਵ ਨੂੰ ਜਾਣਦਾ ਹੈ। ਇਹ ਵਪਾਰ ਦੇ ਤੱਲ 'ਤੇ ਤਾਂ ਮਹਾਂ ਗਿਆਨੀ ਹੋ ਗਿਆ ਹੈ ਪਰ ਹਜ਼ਾਰਾਂ ਪਹਿਲੂਆਂ ਤੋਂ ਮਹਾਂ ਅਗਿਆਨੀ ਹੈ।

ਬਦਕਿਸਮਤੀ ਹੈ ਆਮ ਮਨੁੱਖਾਂ ਦੀ, ਕਿਸੇ ਨੂੰ ਇਕ ਪਹਿਲੂ ਦੇ ਵਿਚ ਗਿਆਨੀ ਦੇਖਕੇ ਸਾਰੇ ਪਹਿਲੂਆਂ ਦਾ ਗਿਆਨੀ ਮੰਨ ਲੈਂਦੇ ਹਨ। ਉਹ ਸਾਰੇ ਪਹਿਲੂਆਂ ਦਾ ਗਿਆਨੀ ਨਹੀਂ ਹੁੰਦਾ। ਭਗਤ ਭਗਵਾਨ ਦੇ ਤੱਲ 'ਤੇ ਤਾਂ ਗਿਆਨੀ ਹੋ ਜਾਂਦੇ ਹਨ, ਬਹੁਤ ਸਾਰੇ ਪਹਿਲੂਆਂ ਵਿਚ ਉਹ ਵੀ ਅਗਿਆਨੀ ਹੁੰਦੇ ਹਨ। ਹਰ ਪੱਖ ਦੇ ਉਹ ਵੀ ਗਿਆਨੀ ਨਹੀਂ। ਇਸ ਵਾਸਤੇ ਭਗਤਾਂ ਨੇ ਇਕ ਗੱਲ ਐਲਾਨੀਆ ਕਹਿ ਦਿੱਤੀ। ਕੀ? ਅਸੀਂ ਜਾਣ ਜਾਣ ਕੇ ਇਹ ਜਾਣਿਆ

ਹੈ। ਕੀ? ਕੁਝ ਨਹੀਂ ਜਾਣਦੇ, ਕੁਝ ਨਹੀਂ ਜਾਣਦੇ। ਅਸੀਂ ਸਮਝ ਸਮਝ ਕੇ ਇਹ ਸਮਝਿਆ ਹੈ। ਕੀ ਸਮਝਿਆ ਹੈ? ਅਸੀਂ ਕੁਝ ਨਹੀਂ ਸਮਝਿਆ, ਕੁਝ ਨਹੀਂ ਸਮਝਿਆ। ਇੰਨੇ ਮਹਾਂ ਗਿਆਨੀ ਕਹਿੰਦੇ ਹਨ ਕਿ ਅਸੀਂ ਕੁਝ ਨਹੀਂ ਜਾਣਦੇ। ਇੰਨੀ ਵੱਡੀ ਸਮਝ ਹੈ, ਪਰ ਕਹਿੰਦੇ ਹਨ, ਅਸੀਂ ਕੁਝ ਨਹੀਂ ਸਮਝੇ। ਮੈਂ ਇਕ ਦਿਨ ਜਾਪ ਸਾਹਿਬ ਦੀਆਂ ਦੋ ਪੰਗਤੀਆਂ ਦੀ ਵਿਆਖਿਆ ਕਰ ਰਿਹਾ ਸੀ –

*ਅਕਰਮ ਹੈਂ॥ ਅਧਰਮ ਹੈਂ॥*

ਹੇ ਪ੍ਰਭੂ ! ਤੂੰ ਕੋਈ ਕਰਮ ਨਹੀਂ ਕਰਦਾ। ਤੇਰਾ ਕੋਈ ਨਿਯਮ ਨਹੀਂ। ਧਰਮ ਨਿਯਮ, ਤੂੰ ਨਿਯਮ ਵਿਚ ਨਹੀਂ ਹੈ। ਇਹ ਕਲਗੀਧਰ ਪਾਤਿਸ਼ਾਹ ਦੇ ਬੋਲ ਹਨ। ਜਦੋਂ ਵੀ ਕੁਝ ਬਣਦਾ ਹੈ, ਧਰਮ ਨਾਲ ਬਣਦਾ ਹੈ। ਨਿਯਮ ਨਾਲ ਬਣਦਾ ਹੈ। ਖੜਾ ਕਰਨਾ ਹੈ ਮਕਾਨ ਤਾਂ ਇੱਟਾਂ ਨੂੰ ਨਿਯਮ ਦੇ ਨਾਲ ਰੱਖੋਗੇ ਤਾਂ ਹੀ ਬਣੇਗਾ। ਨਿਯਮ ਨੂੰ ਧਰਮ ਕਹਿੰਦੇ ਹਨ। ਬਣਾਉਣ ਦਾ ਨਿਯਮ ਹੈ। ਕੀ ਤੋੜਨ ਦਾ ਕੋਈ ਨਿਯਮ ਹੈ? ਕੱਪੜਾ ਸੀਣਾ ਹੈ, ਨਿਯਮ ਹੈ। ਉਸਦੀ ਕਟਾਈ ਦਾ, ਉਸਦੀ ਸਿਲਾਈ ਦਾ। ਕੀ ਫਾੜਨ ਦਾ ਕੋਈ ਨਿਯਮ ਹੈ? ਕੋਈ ਧਰਮ ਹੈ, ਸੰਸਾਰ ਦੀ ਉੱਤਪਤੀ ਚਲੋ ਕੋਈ ਨਿਯਮ ਹੋ ਸਕਦੀ ਹੈ, ਕੀ ਪਰਲੋ ਦਾ ਕੋਈ ਨਿਯਮ ਹੈ? ਪਰਲੋ ਤਾਂ ਨਿਯਮ ਵਿਚ ਨਹੀਂ ਹੁੰਦੀ। ਰਾਜ ਪਾਟ ਚਲਾਉਣਾ ਹੈ, ਉਹ ਤਾਂ ਨਿਯਮ ਹੈ। ਅਰਾਜਿਕਤਾ ਗ੍ਰਹਿ-ਕਲੇਸ਼, ਗ੍ਰਹਿ-ਯੁੱਧ ਦੇ ਵਿਚ ਸਭ ਕੁਝ ਜਾਇਜ਼ ਹੈ। ਉਥੇ ਕੋਈ ਨਿਯਮ ਨਹੀਂ ਹੁੰਦਾ। ਸੰਸਾਰ ਵਿਚ ਕੇਵਲ ਬਣਦਾ ਹੀ ਨਹੀਂ ਪਿਆ, ਵਿਗੜਦਾ ਵੀ ਪਿਆ ਹੈ। ਹੁਣ ਪ੍ਰਮਾਤਮਾ ਨੂੰ ਕਹਿ ਦੇਈਏ ਮਹਾਂ ਧਰਮ ਹੈ। ਕੌਣ ਆਖੇ ਮਹਾਂ ਅਧਰਮ ਹੈ? ਇਹ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਜੁਰਅੱਤ ਕਿ ਸਾਰਾ ਰੂਪ ਰੱਖ ਦਿੱਤਾ। ਸਾਰੇ ਰਿਸ਼ੀ ਮੁਨੀਆਂ ਨੇ ਕਿਹਾ ਉਹ ਪ੍ਰਕਾਸ਼ ਹੈ, ਮਹਾਂ ਪ੍ਰਕਾਸ਼ ਹੈ। ਤਾਂ ਹਨੇਰਾ ਕਿੱਥੇ ਲੈ ਜਾਈਏ? ਕਿਹੜੀ ਜਗ੍ਹਾ 'ਤੇ ਲੈ ਜਾਈਏ। ਇਹ ਕਲਗੀਧਰ ਦੀ ਹਿੰਮਤ ਹੈ। ਕਹਿੰਦੇ ਹਨ –

*ਨਮੋ ਅੰਧਕਾਰੇ॥ ਨਮੋ ਤੇਜ ਤੇਜੇ॥*

ਨਮਸਕਾਰ ਹੈ ਪ੍ਰਭੂ ਹਨੇਰੇ ਨੂੰ। ਉਸਤਾਦ ਜ਼ੌਕ ਕਹਿੰਦੇ ਹਨ ਕਿ ਪੰਜ ਤੱਤਾਂ ਦੀ ਤਰਤੀਬ, ਵਿਧਾਨ, ਧਰਮ, ਬਣਾਵਟ, ਇਹ ਜ਼ਿੰਦਗੀ ਹੈ। ਇਹਨਾਂ ਦਾ ਹੀ ਬਿਖਰ ਜਾਣਾ, ਮੌਤ ਹੈ। ਚੌਲ ਪੈਦਾ ਕਰਨਾ ਹੈ, ਨਿਯਮ ਤਾਂ ਹੈ। ਬੋਣਾ ਪਏਗਾ, ਪਨੀਰੀ ਲਗਾਉਣੀ ਪਏਗੀ, ਗੋਡੀ ਕਰਨੀ ਪਏਗੀ। ਚੌਲ ਹੱਥ ਵਿਚ ਆ ਗਏ ਹਨ, ਖਲੇਰਨ ਦਾ ਕੋਈ ਨਿਯਮ ਹੈ। ਕੀ ਸੁੱਟਣ ਦਾ ਕੋਈ ਨਿਯਮ ਹੈ? ਹੇ ਪ੍ਰਭੂ ! ਤੂੰ ਮਹਾਂ ਧਰਮ ਹੈਂ ਅਤੇ ਅਧਰਮ ਹੈਂ। ਤੂੰ ਮਹਾਂ ਪ੍ਰਕਾਸ਼ ਹੈਂ ਪਰ ਹਨੇਰਾ ਹੈਂ। ਤੂੰ ਮਹਾਨ ਸਿਰਜਣਹਾਰ ਹੈਂ ਪਰ ਪਰਲੋ ਕਰਦਾ ਹੈਂ। ਹਕੀਕਤ ਹੈ। ਕਿਸੇ ਇਕ ਪੱਖ ਦਾ ਜਾਣਕਾਰ ਤੂੰ ਸਿਰਜਣਹਾਰ ਹੈਂ।

ਬ੍ਰਹਮਾ ਬਸ ਇਸੇ ਇਕ ਪੱਖ ਦਾ ਜਾਣਕਾਰ ਹੈ। ਦੂਜੇ ਪੱਖ ਦਾ ਨਹੀਂ ਹੈ, ਅਗਿਆਨੀ

ਹੈ। ਇਹ ਬ੍ਰਹਮਾ ਮਹਾਂ ਗਿਆਨੀ ਹੈ। ਬੜਾ ਕੁਝ ਜਾਣਿਆ ਹੈ ਇਸਨੇ। ਇਸਦੀ ਜਾਣਕਾਰੀ ਤੋਂ ਸ਼ਾਸਤਰੀ ਸੰਗੀਤ ਦਾ ਜਨਮ ਹੋਇਆ। ਇਹ ਸੰਸਾਰ ਦਾ ਪਹਿਲਾ ਕਵੀ ਹੈ। ਇਹ ਸੰਸਾਰ ਦਾ ਪਹਿਲਾ ਵੈਦ ਰਾਜ ਹੈ। ਆਯੁਰਵੈਦਿਕ ਚਕਿਤਸਾ ਦਾ ਜਨਮ ਦਾਤਾ ਹੈ। ਇਹ ਸੰਸਾਰ ਦਾ ਪਹਿਲਾ ਬੋਧਿਕੀ ਹੈ। ਇੰਨੇ ਪਹਿਲੂਆਂ ਵਿਚ ਗਿਆਨੀ ਹੈ। ਇਹ ਸਭ ਕੁਝ ਕਿਵੇਂ ਬਣਦਾ ਹੈ? ਪਰਲੋ ਕਿਵੇਂ ਹੁੰਦੀ ਹੈ, ਕੱਖ ਵੀ ਨਹੀਂ ਪਤਾ। ਪਰਲੋ ਦਾ ਗਿਆਨੀ ਹੈ, ਸ਼ਿਵ ਜੀ। ਇੱਕੋ ਪਹਿਲੂ ਦਾ ਗਿਆਨੀ ਹੈ ਅਤੇ ਮਹਾਂ ਗਿਆਨੀ ਹੈ। ਪਰਲੋ ਕੀ ਹੈ? ਮੌਤ, ਖ਼ਾਤਮਾ। ਪਰ ਹਜ਼ਾਰਾਂ ਪਹਿਲੂਆਂ ਵਿਚ ਮਹਾਂ-ਅਗਿਆਨੀ ਹੈ। ਕੋਈ ਮਨੁੱਖ 30 ਸਾਲ ਵਿਚ ਜਵਾਨ ਹੋਇਆ ਹੈ। ਸੁੰਦਰ ਹੋਇਆ ਹੈ। ਕੀ ਇਸਨੂੰ ਮਾਰਨ ਲੱਗਿਆਂ 30 ਸਾਲ ਲੱਗਣਗੇ? ਨਹੀਂ, ਇਕ ਸੈਕਿੰਡ ਲਗੇਗਾ। ਇੱਕ ਦਰੱਖ਼ਤ ਫੱਲਾਂ ਤੱਕ ਪਹੁੰਚਿਆ ਹੈ, ਫੁੱਲਾਂ ਤੱਕ ਪਹੁੰਚਿਆ ਹੈ। ਪੰਜ ਦੱਸ ਸਾਲ ਲੱਗੇ ਹਨ। ਕੀ ਇਸਨੂੰ ਮਿਟਾਉਣ ਲੱਗਿਆਂ ਪੰਜ ਦੱਸ ਸਾਲ ਲੱਗਣਗੇ? ਨਹੀਂ, ਸਿਰਫ਼ ਮਿੰਟ ਦੋ ਮਿੰਟ। ਆਰੇ ਨਾਲ ਚੀਰ ਕੇ ਪਰ੍ਹੇ ਸੁੱਟ ਦਿਉ। ਬਣਾਉਣ ਵਿਚ ਨਿਯਮਾਵਲੀ ਹੈ। ਧਰਮ ਹੈ। ਧਰਮ ਵਿਚ ਸਹਿਜ ਹੈ, ਸ਼ਾਂਤੀ ਹੈ, ਟਿਕਾਉ ਹੈ ਅਤੇ ਤੀਬਰਤਾ ਨਹੀਂ ਹੈ। ਤਿੱਖਾਪਣ ਨਹੀਂ ਹੈ। ਤੇਜ਼ੀ ਨਹੀਂ ਹੈ। ਜਿਵੇਂ ਕੋਈ ਇਹ ਆਖੇ ਜੀਵਨ ਖ਼ੂਨ ਹੈ ਤੇ ਖ਼ੂਨ ਕਿਵੇਂ ਬਣੇਗਾ। ਕੋਈ ਆਖੇ ਇਕ ਸੈਕਿੰਡ ਵਿਚ ਬਣੇ, ਨਹੀਂ। ਪਹਿਲੇ ਰੋਟੀ ਕਮਾ, ਪਕਾ ਫਿਰ ਖਾ। ਫਿਰ ਇਹ ਪੱਚੇਗੀ ਤਾਂ ਸਹਿਜੇ ਸਹਿਜੇ ਖ਼ੂਨ ਬਣੇਗਾ। ਪਰ ਕਿਸੇ ਦਾ ਖ਼ੂਨ ਡੋਲਣਾ ਹੋਵੇ ਤਾਂ ਇੱਕੋ ਹੀ ਛੁਰਾ ਮਾਰ ਦਿਉ, ਬਸ ਗਿਆ। ਬਣਦਾ ਤਾਂ ਇਕ ਸੈਕਿੰਡ ਵਿਚ ਨਹੀਂ ਹੈ। ਬੜਾ ਟਾਈਮ ਲੱਗਦਾ ਹੈ। ਸਾਰੇ ਪਹਿਲੂਆਂ ਦਾ ਗਿਆਨੀ ਵਿਚ ਹੋਣਾ ਕਠਿਨ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਸੋਈ ਅਜਾਣੁ ਕਹੈ ਮੈ ਜਾਨਾ*

ਮਹਾਂ ਮੂਰਖ ਸਮਝ ਲਉ ਉਸਨੂੰ, ਜਿਹੜਾ ਕਹਿੰਦਾ ਹੈ ਮੈਂ ਜਾਣ ਲਿਆ। ਖ਼ਾਕ ਜਾਣਿਆ ਤੂੰ।

*ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥*

(ਅੰਗ ੩੮੨)

ਅਗਿਆਨੀ ਸਮਝ ਲਉ ਉਸਨੂੰ, ਜਿਹੜਾ ਕਹਿੰਦਾ ਹੈ ਮੈਂ ਜਾਣ ਲਿਆ। ਕਿਸੇ ਇਕ ਪਹਿਲੂ ਨੂੰ ਜਾਣ ਲਏ ਤੇ ਹਜ਼ਾਰਾਂ ਪਹਿਲੂਆਂ ਦਾ ਅਗਿਆਨੀ। ਇਕ ਗੱਲ ਪੜ੍ਹਦਿਆਂ-ਪੜ੍ਹਦਿਆਂ ਧਨ ਬਾਰੇ, ਉਹ ਮਹਾਂ ਅਗਿਆਨੀ ਹੋਵੇਗਾ, ਬਾਕੀਆਂ ਗੱਲਾਂ ਬਾਰੇ ਅੰਨ੍ਹਾ ਤੇ ਬਹਿਰਾ ਹੋਵੇਗਾ।

*ਮਾਇਆਧਾਰੀ ਅਤਿ ਅੰਨਾ ਬੋਲਾ॥*

(ਅੰਗ ੩੧੩)

ਇਹ ਰਾਜਨੀਤੀ ਵਿਚ ਅੱਗੇ ਹੋਵੇਗਾ, ਰਾਜਨੀਤੀ ਦੇ ਦਾਓ ਪੇਚ ਜਾਣਦਾ ਹੋਵੇਗਾ। ਬੜਾ ਗਿਆਨੀ ਹੋਵੇਗਾ, ਬੜਾ ਪੰਡਿਤ ਹੋਵੇਗਾ। ਰਾਜਨੀਤੀ ਵਿਚ ਕੀ ਹੁੰਦਾ ਹੈ? ਜਿਸ ਪੌੜੀ 'ਤੇ ਚੜ੍ਹ ਕੇ ਪਹੁੰਚਣਾ ਹੈ ਸਿੰਘਾਸਨ ਤੱਕ, ਉਸ ਪੌੜੀ ਨੂੰ ਤੋੜ ਦੇਣਾ ਹੈ ਤਾਂ ਕਿ ਦੂਜਾ ਨਾ ਚੜ੍ਹੇ। ਜਿਸਨੂੰ ਤੋੜਨ ਦੀ ਜਾਚ ਨਹੀਂ ਆਉਂਦੀ, ਉਸਨੂੰ ਸਿੰਘਾਸਨ 'ਤੇ ਬੈਠਣ ਦੀ ਜਾਚ ਨਹੀਂ ਆਉਂਦੀ। ਕਈ ਉਤਾਰਨ ਵਾਲੇ ਆ ਜਾਣਗੇ। ਦੁਨੀਆਂ ਵਿਚ ਹਰ ਸੱਤਾਧਾਰੀ ਜਿੰਨ੍ਹਾਂ-ਜਿੰਨ੍ਹਾਂ ਪੌੜੀਆਂ ਦੇ ਰਾਹੀਂ ਚੜ੍ਹ ਕੇ ਉੱਪਰ ਪਹੁੰਚਦਾ ਹੈ, ਉਹਨਾਂ ਨੂੰ ਤੋੜਦਾ ਹੈ। ਸਦਾਮ ਨੇ, ਇਰਾਕ ਦੇ ਉਸ ਡਿਕਟੇਟਰ ਨੇ ਜਿੰਨ੍ਹਾਂ ਜਿੰਨ੍ਹਾਂ ਫ਼ੌਜੀ ਅਫ਼ਸਰਾਂ ਦੇ ਰਾਹੀਂ ਸਤ੍ਹਾ ਪ੍ਰਾਪਤ ਕੀਤੀ, ਸਭ ਤੋਂ ਪਹਿਲੇ ਉਹੀ ਅਫ਼ਸਰ ਉਸਨੇ ਮਾਰੇ। ਦੋਸਤ ਸਨ ਉਸਦੇ। ਪਤਾ ਹੈ ਕਿਉਂ? ਇਹ ਮੈਨੂੰ ਸਤ੍ਹਾ ਤੱਕ ਪਹੁੰਚਾ ਸਕਦੇ ਹਨ ਤਾਂ ਇਹ ਮੇਰੇ ਕੋਲੋਂ ਸਤ੍ਹਾ ਖੋਹ ਵੀ ਸਕਦੇ ਹਨ। ਇਸ ਲਈ ਪਹਿਲਾਂ ਉਹਨਾਂ ਨੂੰ ਹੀ ਖ਼ਤਮ ਕੀਤਾ। ਉਹ ਵੀ ਹੈਰਾਨ ਕਿ ਅਸੀਂ ਖ਼ੂਨ ਪਸੀਨਾ ਇਕ ਕਰਕੇ ਇਸਨੂੰ ਸਿੰਘਾਸਨ ਤੱਕ ਪਹੁੰਚਾਇਆ ਹੈ ਤੇ ਸਾਨੂੰ ਹੀ ਮਾਰਦਾ ਹੈ।

ਮਾੜੀ ਜਿਹੀ ਵੀ ਭਨਕ ਪੈ ਜਾਂਦੀ ਸੀ ਹਿਟਲਰ ਨੂੰ ਕਿ ਇਸ ਤੋਂ ਖ਼ਤਰਾ ਹੈ, ਉਸਨੂੰ ਉਸੇ ਸਮੇਂ ਇਕ ਪਾਸੇ ਕਰਦਾ ਸੀ। ਦੇਰ ਨਹੀਂ ਲਗਾਂਦਾ ਸੀ। ਅਜਿਹੇ ਮਨੁੱਖ ਰਾਜਨੀਤੀ ਵਿਚ ਤਾਂ ਬਹੁਤ ਅੱਗੇ ਹੁੰਦੇ ਹਨ। ਬੜਾ ਨਾਮ ਹੋ ਜਾਂਦਾ ਹੈ ਉਹਨਾਂ ਦਾ, ਪਰ ਹਜ਼ਾਰਾਂ ਪਹਿਲੂਆਂ ਵਿਚ ਮਹਾਂ ਮੂੜ ਹੁੰਦੇ ਹਨ। ਇਸੇ ਤਰੀਕੇ ਨਾਲ ਇਕ ਕਵੀ ਕਵਿਤਾ ਵਿਚ ਤਾਂ ਬੜਾ ਅੱਗੇ ਹੈ। ਤੁੱਕ ਬੰਦੀ ਵਿਚ ਤਾਂ ਬੜਾ ਅੱਗੇ ਹੈ। ਕਵਿਤਾ ਦੀਆਂ ਤਾਂ ਸਾਰੀਆਂ ਬਾਰੀਕੀਆਂ ਜਾਣਦਾ ਹੈ, ਯਕੀਨ ਜਾਣੋ, ਕਵੀਆਂ ਦੀ ਮੈਂ ਕੋਈ ਘਰੇਲੂ ਜ਼ਿੰਦਗੀ ਵੀ ਠੀਕ ਨਹੀਂ ਦੇਖੀ। ਕਵਿਤਾ ਬਣਾਉਣੀ ਆਉਂਦੀ ਹੈ, ਪਰਿਵਾਰ ਬਣਾਉਣਾ ਆਉਂਦਾ ਹੀ ਨਹੀਂ। ਬੜੀਆਂ ਨੈਤਿਕ ਗੱਲਾਂ ਕੀਤੀਆਂ ਹਨ, ਪਰ ਇਹਨਾਂ ਦੀ ਆਪਣੀ ਜ਼ਿੰਦਗੀ ਅਨੈਤਿਕ ਹੁੰਦੀ ਹੈ। ਉੱਚੀ ਕਵਿਤਾ ਇਹਨਾਂ ਦੀ ਸੁਣ ਕੇ ਤੇ ਪੜ੍ਹ ਕੇ ਕਿਧਰੇ ਇਹ ਨਾ ਸੋਚ ਲੈਣਾ ਕਿ ਜਾਈਏ ਇਸਦੇ ਦਰਸ਼ਨ ਕਰੀਏ, ਮਤਾਂ ਸਮਾਧੀ ਲੀਨ ਹੋਵੇ। ਨਹੀਂ, ਕਿਸੇ ਸ਼ਰਾਬਖ਼ਾਨੇ ਵਿਚ ਮਿਲੇਗਾ ਸ਼ਰਾਬ ਪੀਂਦਾ ਹੋਇਆ। ਰਾਗੀ ਹੈ, ਬੜਾ ਸੁੰਦਰ ਕੰਠ ਹੈ। ਬੜਾ ਵੱਡਾ ਕੀਰਤਨੀਆਂ ਹੈ। ਗਾਉਂਦਾ ਹੈ ਤਾਂ ਸ੍ਰੋਤੇ ਝੂਮ ਉੱਠਦੇ ਹਨ। ਇਸ ਚੱਕਰ ਵਿਚ ਨਾ ਪੈਣਾ ਕਿ ਇਹ ਸਮਾਧੀ ਲੀਨ ਹੋਵੇਗਾ। ਹਜ਼ਾਰਾਂ ਪਹਿਲੂਆਂ ਵਿਚ ਅਗਿਆਨੀ ਹੈ। ਮਹਾਂ ਗਿਆਨੀ ਹੈ ਉਹ, ਜੋ ਕਬੂਲ ਕਰ ਲਵੇ ਮੈਂ ਨਹੀਂ ਜਾਣ ਸਕਦਾ। ਜੇ ਮੈਂ ਕਹਿੰਦਾ ਹਾਂ ਕਿ ਧਰਮ ਹੈ ਤਾਂ ਜਗਤ ਦੇ ਵਿਚ ਅਧਰਮ ਵੀ ਬੜਾ ਹੈ। ਜੇ ਮੈਂ ਤੈਨੂੰ ਕਹਿੰਦਾ ਹਾਂ ਕਿ ਤੂੰ ਪ੍ਰਕਾਸ਼ ਰੂਪ ਹੈਂ ਤਾਂ ਹਨੇਰਾ ਵੀ ਬੜਾ ਹੈ। ਜੇ ਮੈਂ ਤੈਨੂੰ ਕਹਿੰਦਾ ਹਾਂ ਕਿ ਸਤਿ ਚਿਤ ਆਨੰਦ ਹੈ ਤਾਂ ਜਗਤ ਵਿਚ ਕਲ-ਕਲੇਸ਼ ਬੜਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਸਭ ਨੂੰ ਨਮਸਕਾਰ ਕਰਦੇ ਹਨ -

*ਨਮੋ ਕਲਹ ਕਰਤਾ॥*

ਕੇ ਕਲੇਸ਼ ਦੇ ਕਰਤਾ ਨਮਸਕਾਰ।

## ਨਮੋ ਸਾਂਤ ਰੂਪੇ॥

ਅਸੀਂ ਸਭ ਕੁਝ ਨੂੰ ਨਮਸਕਾਰ ਕਰਦੇ ਹਾਂ ਕਿਉਂਕਿ ਸਭ ਕੁਝ ਦੀ ਸਮਝ ਨਹੀਂ ਆਉਂਦੀ। ਜੇ ਕਲੇਸ਼ ਨੂੰ ਦੇਖੀਏ ਤਾਂ ਇਤਨਾ ਕਲੇਸ਼ ਹੈ ਕਿ ਇਸਦਾ ਅੰਤ ਨਹੀਂ ਪਾਇਆ ਜਾ ਸਕਦਾ। ਜੇ ਸ਼ਾਂਤੀ ਨੂੰ ਦੇਖੀਏ, ਸਰੂਰ ਨੂੰ ਦੇਖੀਏ ਤਾਂ ਇਸਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ। ਜਿਵੇਂ ਭੱਟ ਕਹਿ ਰਹੇ ਹਨ -

*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ ਉਨਹ ਜੁੋ ਗਾਵੈ॥*

(ਅੰਗ ੧੩੯੬)

ਸ਼ਿਵ ਜੀ ਦੇ ਗਿਆਨ ਤੇ ਸਮਾਧੀ ਦਾ ਕੌਣ ਅੰਤ ਪਾਵੇ। ਹਰ ਵਕਤ ਮੌਤ ਦਿਖਾਈ ਦਿੰਦੀ ਹੈ। ਸਭ ਕੁਝ ਮਿੱਟ ਜਾਂਦਾ ਹੈ। ਕਿਸੇ ਪਾਸੇ ਮਨ ਬਖੇਰਨ ਨੂੰ ਕੋਈ ਜਗ੍ਹਾ ਬਚੀ ਨਹੀਂ। ਸਭ ਮੌਤ ਹੈ। ਜੁੜ ਗਿਆ, ਬੜਾ ਗਹਿਰਾ ਗਿਆਨ। ਛੇ-ਛੇ ਮਹੀਨੇ ਸਮਾਧੀ ਤੋਂ ਉੱਠਦਾ ਨਹੀਂ। ਹੁਣ ਇਸ ਧਿਆਨ ਦਾ ਕੌਣ ਅੰਤ ਪਾਵੇ? ਇਸ ਪੱਖ ਵਿਚ ਉਹ ਬੜਾ ਗਿਆਨੀ ਹੈ, ਬਾਕੀ ਸਾਰੇ ਪੱਖਾਂ ਵਿਚ ਉਹ ਰਹਿ ਗਿਆ। ਅੱਜ ਦੇ ਇਸ ਹੁਕਮਨਾਮੇ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਉਸ ਉੱਚੀ ਅਵਸਥਾ ਦਾ ਜ਼ਿਕਰ ਪਏ ਕਰਦੇ ਹਨ, ਜਿਸਦਾ ਥੋੜਾ ਜਿਹਾ ਖੁਲਾਸਾ ਮੈਂ ਤੁਹਾਡੇ ਸਾਹਮਣੇ ਰੱਖ ਸਕਿਆ ਹਾਂ। ਆਪ ਸਰਵਨ ਕਰੋ। ਸਤਿਨਾਮ ਵਾਹਿਗੁਰੂ ਸਾਹਿਬ ਜੀ।

ਵਡਹੰਸੁ ਮਹਲਾ ੫ ਘਰੁ ੧॥

ਵਡਹੰਸ ਰਾਗ ਦੇ ਅੰਦਰ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਇਹ ਮਹਾਂਵਾਕ ਹੈ, ਪਰ ਇਕ ਮਾਤਰਾ ਦਾ ਇਹ ਰਾਗ ਹੈ, ਇਹ ਧੁਨ ਇਕ ਤਾਲਾ, ਤਿੰਨ ਤਾਲ, ਚੌਤਾਲਾ, ਯੱਕਾ ਦਾਦਰਾ, ਕਹਿਰਵਾ ਆਦਿ ਇਹ ਤਾਲਾਂ ਆਪਾਂ ਪੜ੍ਹ ਲੈਂਦੇ ਹਾਂ। ਇਹ ਵਡਹੰਸ ਹੈ, ਇਹ ਬੈਰਾੜੀ ਹੈ, ਇਹ ਬਿਹਾਗੜਾ ਹੈ, ਇਹ ਜੈਤਸਰੀ ਹੈ, ਇਹ ਗਉੜੀ ਹੈ, ਇਹ ਗਉੜੀ ਚੇਤੀ ਹੈ, ਇਹ ਗਉੜੀ ਦੀਪਕੀ ਹੈ, ਇਹ ਗਉੜੀ ਪੂਰਬੀ ਹੈ, ਬਸ ਪੜ੍ਹ ਲੈਂਦੇ ਹਾਂ। ਨਾ ਗਉੜੀ ਪੂਰਬੀ ਦਾ ਪਤਾ, ਨਾ ਗਉੜੀ ਚੇਤੀ ਦਾ ਪਤਾ, ਕੁਝ ਵੀ ਨਹੀਂ ਪਤਾ। ਕਾਰਨ? ਜਿਹੜੀ ਚੀਜ਼ ਬਹੁਤਾਤ 'ਚ ਹੋਵੇ ਤੇ ਧਿਆਨ ਵਿਚ ਨਾ ਆਵੇ, ਖ਼ਤਮ ਹੋ ਜਾਂਦੀ ਹੈ। ਇਹ ਸ਼ੌਕ ਨਹੀਂ ਰਿਹਾ। ਰਾਗ ਖੋ ਗਿਆ। ਸੰਗੀਤ ਖੋ ਗਿਆ। ਗੁਰਬਾਣੀ ਗਰਾਮਰ ਤੇ ਗੁਰਬਾਣੀ ਵਿਚ ਆਈਆਂ ਦਲੀਲਾਂ, ਪ੍ਰਮਾਣ ਜਗਤ ਵਿਚ ਸਾਰੇ ਧਰਮਾਂ ਬਾਰੇ, ਬਸ ਸੀਮਤ ਜਿਹੀ ਗੱਲ ਸੁਣਨੀ ਹੈ, ਇਹ ਸਾਰੀਆਂ ਜਾਣਕਾਰੀਆਂ ਵੀ ਖੋ ਗਈਆਂ। ਸ੍ਰੋਤੇ ਹੀ ਨਹੀਂ ਰਹੇ। ਵਡਹੰਸ ਰਾਗ ਵਿਚ ਮੇਰੇ ਪਾਤਿਸ਼ਾਹ ਇਹ ਸ਼ਬਦ ਉਚਾਰਨ ਕਰਦੇ ਹਨ ਅਤੇ ਇਹ ਧੁਨ, ਇਹ ਰਾਗ ਇਥੇ ਜੋ ਦਰਜ ਕੀਤਾ ਹੈ, ਇਕ ਤਾਲ ਦੇ ਵਿਚ ਹੈ। ਅੱਗੇ ਆਪ ਸਰਵਣ ਕਰੋ।

ੴ ਸਤਿਗੁਰ ਪ੍ਰਸਾਦਿ॥

ਛੋਟਾ ਮੰਗਲ ਹੈ। ਉਹ ਪ੍ਰਭੂ ਇਕ ਹੈ। ਉਹ ਮਹਾਂ ਸ਼ਕਤੀ ਇਕ ਹੈ। ਉਸੇ ਤੋਂ ਉੱਤਪਤੀ, ਪਾਲਣਾ, ਇਹ ਨਾਸ਼ ਪਰਲੇ ਉਸੇ ਤੋਂ ਚੱਲ ਰਿਹਾ ਹੈ। ਕਰਮ ਅਕਰਮ ਉਸੇ ਤੋਂ ਚੱਲ ਰਿਹਾ ਹੈ। ਧਰਮ ਅਧਰਮ ਉਸੇ ਤੋਂ ਚੱਲ ਰਿਹਾ ਹੈ। ਉਹ ਕਰਦਾ ਹੋਇਆ ਵੀ ਕੁਝ ਨਹੀਂ ਕਰਦਾ। ਉਹ ਨਿਯਮ ਵਿਚ ਹੁੰਦਾ ਹੋਇਆ ਵੀ ਨਿਯਮ ਵਿਚ ਨਹੀਂ ਹੈ। ਕਰ ਕਰਕੇ ਪ੍ਰਮਾਤਮਾ ਨਹੀਂ ਮਿਲਦਾ। ਫਿਰ ਕਿਸ ਤਰ੍ਹਾਂ ਮਿਲਦਾ ਹੈ?

*ਕਰਮ ਕਰਤ ਹੋਵੈ ਨਿਹਕਰਮ॥*

(ਅੰਗ ੨੭੪)

ਕਰ ਕਰਕੇ ਜਿਸ ਦਿਨ ਅਸੀਂ ਵੀ ਨਿਸ਼ਕਰਮ ਹੋ ਜਾਈਏ, ਨਹੀਂ। ਉਹ ਸਤਿ ਸਰੂਪ ਹੈ। ਉਹ ਇਕ ਗੁਰੂ ਹੈ, ਜਗਤ ਨੂੰ ਚਾਨਣਾ ਦਿੰਦਾ ਹੈ ਗਿਆਨ ਦਾ, ਸਮਝ ਦਿੰਦਾ ਹੈ, ਸੂਝ ਦਿੰਦਾ ਹੈ ਅਤੇ ਉਹ ਪ੍ਰਸਾਦਿ ਹੈ, ਕਰੁਣਾਕਰ ਹੈ, ਦਇਆਲੂ ਹੈ, ਕ੍ਰਿਪਾ ਦਾ ਸਾਗਰ ਹੈ।

*ਅਤਿ ਊਚਾ ਤਾ ਕਾ ਦਰਬਾਰਾ॥*

ਬਹੁਤ ਉੱਚਾ ਹੈ ਉਸਦਾ ਦਰਬਾਰ। ਕਿਸ ਤੋਂ ਉੱਚਾ? ਸਮਝ ਤੋਂ ਉੱਚਾ। ਹੋਰ ਕੋਈ ਉਚਾਈ ਨਹੀਂ, ਬ੍ਰਹਿਮੰਡ ਵਿਚ ਉਚਾਈ ਨੀਵਾਣ ਨਹੀਂ ਹੈ। ਕੋਲ ਪਿਆ ਹੋਇਆ ਇਕ ਪੱਥਰ ਚਮਕਦਾ ਤਾਂ ਭਾਵੇਂ ਹੈ, ਪਰ ਸਮਝ ਵਿਚ ਨਹੀਂ ਹੈ ਤਾਂ ਸਮਝ ਤੋਂ ਉੱਚਾ ਹੈ। ਜੌਹਰੀ ਦੀ ਸਮਝ ਵਿਚ ਹੈ। ਮੇਰੀ ਸਮਝ ਵਿਚ ਨਹੀਂ ਹੈ। ਮੇਰੀ ਸਮਝ ਤੋਂ ਉੱਚਾ ਹੈ। ਸੋਨਾ ਪਿਆ ਹੈ, ਸੁਨਿਆਰੇ ਦੀ ਸਮਝ ਵਿਚ ਹੈ, ਮੇਰੀ ਸਮਝ ਵਿਚ ਨਹੀਂ ਹੈ। ਜੋ ਸਮਝ ਵਿਚ ਆ ਗਿਆ, ਉਸ ਤੱਕ ਪਹੁੰਚ ਗਏ। ਜੋ ਸਮਝ ਵਿਚ ਨਾ ਆਵੇ, ਅਸੀਂ ਉਸ ਤੱਕ ਨਹੀਂ ਪਹੁੰਚੇ। ਕਿਤਨਾ ਵੀ ਸਮਝੀਏ, ਹੇ ਪ੍ਰਭੂ ! ਸਮਝ ਨਹੀਂ ਪਹੁੰਚਦੀ ਤੇਰੇ ਤੱਕ। ਇਸ ਵਾਸਤੇ ਤੇਰਾ ਦਰਬਾਰ ਬਹੁਤ ਉੱਚਾ ਹੈ।

*ਅੰਤੁ ਨਾਹੀ ਕਿਛੁ ਪਾਰਾਵਾਰਾ॥*

ਤੂੰ ਸ਼ੁਰੂ ਕਿੱਥੋਂ ਹੁੰਦਾ ਹੈਂ? ਇਹ ਵੀ ਨਹੀਂ ਪਤਾ। ਅੰਤ ਕਿੱਥੇ, ਸਮਾਪਤੀ ਕਿੱਥੇ? ਇਹ ਵੀ ਨਹੀਂ ਪਤਾ। ਨਾ ਉਰਾਰ ਦਾ ਪਤਾ, ਨਾ ਪਾਰ ਦਾ ਪਤਾ, ਨਾ ਆਦਿ ਦਾ ਪਤਾ, ਨਾ ਅੰਤ ਦਾ ਪਤਾ, ਹੇ ਪ੍ਰਭੂ ! ਅਸੀਂ ਤੇਰਾ ਆਦਿ ਨਹੀਂ ਪਾ ਸਕਦੇ। ਅਸੀਂ ਜਿਸਨੂੰ ਜਨਮ ਦਿਨ ਮੰਨਦੇ ਹਾਂ, ਜਨਮ ਦਿਨ ਹੀ ਨਹੀਂ ਹੈ। ਮੰਨਦੇ ਹਾਂ ਸਿਰਫ਼ ਤੱਸਲੀ ਵਾਸਤੇ।

*ਐਸੇ ਘਰ ਹਮ ਬਹੁਤੁ ਬਸਾਏ॥*

(ਅੰਗ ੩੨੬)

ਕਬੀਰ ਕਹਿੰਦੇ ਹਨ ਕਿ ਇਸ ਤਰ੍ਹਾਂ ਦਾ ਜਨਮ ਮੇਰਾ ਬਹੁਤ ਵਾਰੀ ਹੋ ਚੁੱਕਿਆ ਹੈ। ਕਈਆਂ ਦਾ ਪੁੱਤਰ ਬਣਿਆ, ਕਈਆਂ ਦਾ ਪਿਤਾ ਬਣਿਆ, ਕਈਆਂ ਦੀ ਧੀ ਬਣਿਆ,

ਕਈਆਂ ਦੀ ਪਤਨੀ ਬਣਿਆ। ਇਸ ਚੱਕਰ ਵਿਚ ਨਾ ਪੈਣਾ ਕਿ ਇਕ ਪੁਰਸ਼ ਬਾਰ-ਬਾਰ ਮਰ ਕੇ ਸ਼ਾਇਦ ਪੁਰਸ਼ ਹੀ ਹੁੰਦਾ ਹੋਵੇ। ਪੁਰਸ਼ ਜੀਂਵਦਾ ਹੈ ਇਸਤਰੀ ਦੀ ਕਸ਼ਿਸ਼ ਦੇ ਵਿਚ। ਇਸਤਰੀ ਜੀਂਵਦੀ ਹੈ ਪੁਰਸ਼ ਦੀ ਕਸ਼ਿਸ਼ ਦੇ ਵਿਚ। ਬਿਰਧ ਹੁੰਦਾ ਹੁੰਦਾ ਪੁਰਸ਼ ਇਸਤਰੀ ਵਰਗਾ ਹੋ ਜਾਂਦਾ ਹੈ। ਉਸਦੇ ਬੋਲਾਂ ਵਿਚ ਕੋਮਲਤਾ ਆ ਜਾਂਦੀ ਹੈ। ਉਸਦੀ ਪਕੜ ਵੀ ਘੱਟ ਜਾਂਦੀ ਹੈ। ਜੇਕਰ ਕੋਈ ਪੁਰਸ਼ ਢੰਗ ਨਾਲ ਜੀਵਿਆ ਹੈ, ਬੁੱਢਾ ਹੁੰਦਿਆਂ ਹੁੰਦਿਆਂ ਇਸਤਰੀ ਵਰਗਾ ਹੋ ਜਾਂਦਾ ਹੈ। ਜ਼ਿੰਮੇਵਾਰੀਆਂ ਪਰ੍ਹੇ ਸੁੱਟਦਾ ਹੈ। ਜੀਵਨ ਭਰ ਇਸਤਰੀ ਪੁਰਸ਼ ਦੀ ਕਸ਼ਿਸ਼ ਵਿਚ ਰਹੀ ਹੈ, ਬਿਰਧ ਹੁੰਦਿਆਂ ਹੁੰਦਿਆਂ ਪੁਰਸ਼ ਵਰਗੀ ਹੋ ਜਾਂਦੀ ਹੈ। ਜ਼ਿਆਦਾ ਝਗੜਦੀ ਹੈ। ਇਸਤਰੀ ਦੇ ਬੋਲਾਂ ਵਿਚ ਵੀ ਸਖ਼ਤੀ ਆ ਜਾਂਦੀ ਹੈ। ਜੇ ਪੁਰਸ਼ ਵਰਗੀ ਹੋ ਗਈ ਤਾਂ ਅਗਲਾ ਜਨਮ ਵੀ ਪੁਰਸ਼ ਦਾ। ਕਈ ਇਸੇ ਜਨਮ ਵਿਚ ਵੀ ਹੋ ਜਾਂਦੀਆਂ ਹਨ। ਜਿਸਨੂੰ ਅਸੀਂ ਜਨਮ-ਦਿਨ ਮੰਨਦੇ ਹਾਂ, ਇਹ ਨਹੀਂ ਹੈ। ਪਤਾ ਨਹੀਂ ਕਿੰਨੇ ਸਮੇਂ ਤੋਂ ਅਸੀਂ ਇੱਥੇ ਜੀਅ ਰਹੇ ਹਾਂ, ਇਸ ਬ੍ਰਹਿਮੰਡ ਵਿਚ, ਪਰ ਸਮਝ ਤੋਂ ਪਰ੍ਹੇ ਹੈ। ਤੇਰਾ ਦਰਬਾਰ ਬਹੁਤ ਉੱਚਾ ਹੈ।

*ਕੋਟਿ ਕੋਟਿ ਕੋਟਿ ਲਖ ਧਾਵੈ॥*

ਇਕ ਨਹੀਂ, ਕਰੋੜਾਂ ਆਪਣੀ ਅਕਲ ਦੌੜਾਉਂਦੇ ਹਨ, ਪਾਰ ਨੂੰ ਸਮਝਣ ਵਾਸਤੇ।

*ਇਕੁ ਤਿਲੁ ਤਾ ਕਾ ਮਹਲੁ ਨ ਪਾਵੈ॥ ੧॥*



ਪਰ ਉਸਦਾ ਮਹਿਲ, ਉਸਦਾ ਘਰ ਇਕ ਤਿਲ ਜਿੰਨੀ ਵੀ ਸਮਝ ਵਿਚ ਨਹੀਂ ਆਉਂਦਾ। ਸਾਰੇ ਦਾ ਸਾਰਾ ਘਰ, ਉਸਦੇ ਮਹਲ ਦਾ ਪਤਾ ਨਹੀਂ ਚਲਦਾ। ਜੇਕਰ ਅਰਬਾਂ ਖਰਬਾਂ ਇੱਟਾਂ ਲੱਗੀਆਂ ਹੋਈਆਂ ਹਨ, ਇਕ ਇੱਟ ਦਾ ਵੀ ਪਤਾ ਨਹੀਂ ਚੱਲਦਾ। ਕੁਝ ਵੀ ਸਮਝ ਨਹੀਂ ਆਉਂਦਾ, ਮੇਰੀ ਸਮਝ ਤੋਂ ਪਰ੍ਹੇ ਹੈ।

*ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ॥ ੧॥ ਰਹਾਉ॥*

ਉਹੀ ਸਮਾਂ ਸੁੰਦਰ ਹੈ, ਉਹੀ ਵੇਲਾ ਮਹਾਨ ਹੈ ਜਿਸ ਦਿਨ ਪ੍ਰਭੂ ਦਾ ਮਿਲਾਪ ਹੁੰਦਾ ਹੈ। ਉਸਦੇ ਵਿਚ ਲੀਨ ਹੋ ਜਾਈਏ। ਜੇਕਰ ਬੂੰਦ ਸਾਗਰ ਵਿਚ ਲੀਨ ਹੋ ਗਈ ਹੈ ਤਾਂ ਸਾਗਰ ਦਾ ਕੀ ਅੰਤ ਪਾਵੇਗੀ। ਸਾਗਰ ਹੋ ਕੇ ਜੀਅ ਸਕਦੀ ਹੈ। ਇਕ ਮੌਕਾ ਦਿੱਤਾ ਹੈ ਜੀਵ ਨੂੰ ਪ੍ਰਮਾਤਮਾ ਨੇ, ਤੂੰ ਪ੍ਰਮਾਤਮਾ ਹੋ ਕੇ ਜੀਅ ਸਕਦਾ ਹੈਂ, ਪ੍ਰਮਾਤਮਾ ਨੂੰ ਸਮਝ ਨਹੀਂ ਸਕਦਾ।

*ਤੂ ਦਰਿਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*

(ਅੰਗ ੨੫)

ਮਛਲੀ ਸਾਗਰ ਵਿਚ ਜੀਅ ਸਕਦੀ ਹੈ। ਸਾਰੇ ਸਾਗਰ ਵਿਚ ਜੀਅ ਸਕਦੀ ਹੈ। ਅਨੰਦ ਲੈ ਸਕਦੀ ਹੈ, ਰੱਸ ਲੈ ਸਕਦੀ ਹੈ, ਜੀਵਨ ਲੈ ਸਕਦੀ ਹੈ। ਹੁਣ ਤੋਲੇ ਸਾਗਰ ਨੂੰ, ਨਾਪੇ ਸਾਗਰ ਨੂੰ, ਨਹੀਂ, ਇਹ ਉਸਦੀ ਸਮਝ ਤੋਂ ਪਰ੍ਹੇ ਹੈ। ਉਹ ਸੁੰਦਰ ਵੇਲਾ ਹੈ, ਉਹ ਸਮਾਂ ਸੁਹਾਵਣਾ ਹੈ ਜਦੋਂ ਅਜਿਹੇ ਪ੍ਰਮਾਤਮਾ ਵਿਚ ਜੀਵਣਾ ਨਸੀਬ ਹੋ ਜਾਂਦਾ ਹੈ।

*ਲਾਖ ਭਗਤ ਜਾ ਕਉ ਆਰਾਧਹਿ॥*

ਇਸ ਵੇਲੇ ਨੂੰ ਲੱਭਣ ਲਈ, ਇਸ ਮਿਲਾਪ ਨੂੰ ਲੱਭਣ ਲਈ ਲੱਖਾਂ ਭਗਤ ਭਾਵਨਾ ਨਾਲ ਭਰੇ ਹੋਏ ਹਿਰਦੇ ਨਾਲ ਉਸਦੀ ਆਰਾਧਨਾ ਕਰਦੇ ਹਨ, ਸਾਧਨਾ ਕਰਦੇ ਹਨ।

*ਲਾਖ ਤਪੀਸਰ ਤਪੁ ਹੀ ਸਾਧਹਿ॥*

ਅਤੇ ਅਨੇਕਾਂ ਅਜਿਹੇ ਹਨ ਜੋ ਤਰ੍ਹਾਂ ਤਰ੍ਹਾਂ ਦੇ ਤੱਪ ਕਰਦੇ ਹਨ। ਵਰਤ ਰੱਖਣਾ ਤੱਪ ਹੈ। ਧੂਣੇ ਤਪਾਉਣਾ ਤੱਪ ਹੈ। ਸਰਦੀਆਂ ਵਿਚ ਜਲ ਧਾਰਾ ਕਰਨਾ ਤੱਪ ਹੈ। ਸਰੀਰ ਨੂੰ ਕਸ਼ਟ ਦੇਣਾ ਤੱਪ ਹੈ। ਸਰੀਰ ਜੋ ਮੰਗੇ, ਨਹੀਂ ਦੇਣਾ, ਤੱਪ ਹੈ। ਇਸ ਤਰ੍ਹਾਂ ਦੇ ਲੱਖਾਂ ਹਨ। ਕੋਈ ਭੁੱਖਾ ਰਹਿੰਦਾ ਹੈ, ਤੱਪ ਹੈ। ਕੋਈ ਧੁੱਪ ਦੇ ਵਿਚ ਬੈਠਾ ਹੈ, ਤੱਪ ਹੈ।

*ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥*

(ਅੰਗ ੩੫੮)

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਹੇ ਪ੍ਰਭੂ! ਕਿੰਨਿਆਂ ਨੇ ਦੁੱਖ ਉਠਾਏ ਹਨ। ਕਿਤਨਿਆਂ ਦੇ ਭੁੱਖ ਦਾ ਬੋਝ ਸਿਰ 'ਤੇ ਚੁੱਕਿਆ ਹੈ। ਕਿਤਨੇ ਤੀਰਥਾਂ 'ਤੇ ਭਟਕ ਰਹੇ ਹਨ। ਇਕ ਬਿਰਤੀ ਨੂੰ ਲੈ ਕੇ, ਕਿਹੜੀ?

*ਤਉ ਕਾਰਣਿ ਸਾਹਿਬਾ ਰੰਗਿ ਰਤੇ॥*



(ਅੰਗ ੩੫੮)

ਤੇਰਾ ਰੰਗ ਪ੍ਰਾਪਤ ਹੋਵੇ। ਤੇਰੀ ਸੂਝ ਪ੍ਰਾਪਤ ਹੋਵੇ। ਤੇਰਾ ਰੱਸ ਪ੍ਰਾਪਤ ਹੋਵੇ। ਕੋਈ ਕੁਝ ਕਰ ਰਿਹਾ ਹੈ, ਕੋਈ ਕੁਝ ਕਰ ਰਿਹਾ ਹੈ। ਅਨੇਕਾਂ ਤਪੀਸ਼ਵਰ ਹਨ ਜੋ ਤੱਪ ਸਾਧਨਾ ਪਏ ਕਰਦੇ ਹਨ।

*ਲਾਖ ਜੋਗੀਸਰ ਕਰਤੇ ਜੋਗਾ॥*

ਅਨੇਕਾਂ ਜੋਗੀ ਹਨ, ਬੇਸ਼ੁਮਾਰ ਜੋਗੀ ਹਨ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਜੋ ਗਿਣੇ ਨਹੀਂ ਜਾ ਸਕਦੇ। ਅਜਿਹੇ ਜੋਗੀ ਤਰ੍ਹਾਂ ਤਰ੍ਹਾਂ ਦੀ ਯੋਗ ਸਾਧਨਾ ਦੇ ਦੁਆਰਾ ਇਸਨੂੰ ਪ੍ਰਾਪਤ ਕਰਨ ਦੇ ਉਸ ਸੁਹਾਵੀ ਵੇਲੇ ਨੂੰ ਹਾਸਿਲ ਕਰਨ ਦੀ ਕੋਸ਼ਿਸ਼ ਕਰਦੇ ਹਨ, ਯਤਨਸ਼ੀਲ ਰਹਿੰਦੇ ਹਨ।

*ਲਾਖ ਭੋਗੀਸਰ ਭੋਗਹਿ ਭੋਗਾ॥ ੨॥*

ਫਿਰ ਅਨੇਕਾਂ ਭੋਗੀ ਹਨ ਜੋ ਤਰ੍ਹਾਂ ਤਰ੍ਹਾਂ ਦੇ ਪਦਾਰਥਾਂ ਦਾ ਰੱਸ ਲੈਂਦੇ ਹਨ, ਸੁਆਦ ਲੈਂਦੇ ਹਨ। ਅਨੇਕਾਂ ਹਨ ਜੋ ਨਹੀਂ ਗਿਣੇ ਜਾ ਸਕਦੇ ਅਤੇ ਉਹ ਭੋਗਾਂ ਦੇ ਰੱਸ ਵਿਚੋਂ ਤੇਰਾ ਰੱਸ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਮਨੁੱਖ ਭੋਜਨ ਦੇ ਰੱਸ ਵਿਚੋਂ ਵੀ ਅਜਿਹਾ ਰੱਸ ਚਾਹੁੰਦਾ ਹੈ ਜੋ ਕਦੀ ਬੇਰੱਸ ਨਾ ਹੋਵੇ ਅਤੇ ਲੱਭਦਾ ਭੋਜਨ ਦੇ ਵਿਚੋਂ ਹੈ। ਮਨੁੱਖ ਰੂਪ ਦੇ ਵਿਚੋਂ ਹੀ

ਅਜਿਹਾ ਰੱਸ ਚਾਹੁੰਦਾ ਹੈ ਜੋ ਕਦੀ ਬੇਰੱਸ ਨਾ ਹੋਵੇ। ਜਗਤ ਦੇ ਵਿਚ ਇਹ ਰੱਸ ਬੇਰੱਸ ਹੋ ਜਾਂਦਾ ਹੈ।

*ਰਾਰਾ ਰਸੁ ਨਿਰਸ ਕਰਿ ਜਾਨਿਆ॥*

(ਅੰਗ ੩੪੨)

ਪਰ ਭੋਗੀ ਰੱਸ ਚਾਹੁੰਦਾ ਹੈ ਤੇ ਰੱਸ ਤਾਂ ਪ੍ਰਮਾਤਮਾ ਹੈ। ਚਲੋ ਅਜੇ ਜੋਗ ਵਿਚ ਨਹੀਂ, ਭੋਗ ਵਿਚ ਸਹੀ। ਸੋ ਬੇਸ਼ੁਮਾਰ ਅਜਿਹੇ ਹਨ ਜੋ ਭੋਗਾਂ ਦੇ ਰੱਸਾਂ ਵਿਚ ਹੇ ਪ੍ਰਭੂ ! ਤੇਰਾ ਰੱਸ ਮਾਣਨ ਦੀ ਕੋਸ਼ਿਸ਼ ਕਰਦੇ ਹਨ।

*ਘਟਿ ਘਟਿ ਵਸਹਿ ਜਾਣਹਿ ਥੋਰਾ॥*
*ਹੈ ਕੋਈ ਸਾਜਣੁ ਪਰਦਾ ਤੋਰਾ॥*

ਹੇ ਪ੍ਰਭੂ ! ਵੱਸਦਾ ਤਾਂ ਤੂੰ ਸਾਰਿਆਂ ਵਿਚ ਹੈਂ, ਪਰ ਜਾਣਕਾਰੀ ਬੜੀ ਸੀਮਤ ਹੈ। ਵਿਆਪਕ ਹੈ। ਹਰ ਇਕ ਜ਼ੱਰੇ ਵਿਚ, ਹਰ ਮਨੁੱਖ ਵਿਚ, ਹਰ ਪ੍ਰਾਣੀ ਵਿਚ, ਪਰ ਅਜਿਹੀ ਜ਼ਰੂਰ ਕੋਈ ਗੱਲ ਹੈ, ਪਰਦਾ ਹੈ ਜੋ ਨਹੀਂ ਦਿਖਾਈ ਦਿੰਦਾ। ਤੂੰ ਸਾਰਿਆਂ ਵਿਚ ਰਹਿੰਦਿਆਂ ਹੋਇਆਂ ਨਿਰਲੇਪ ਹੈਂ। ਰਹਿੰਦਾ ਹੋਇਆ ਵੀ ਨਹੀਂ ਹੈਂ। ਇਹ ਇਕ ਪਰਦਾ ਹੈ। ਜੇਕਰ ਇਕ ਮਨੁੱਖ ਸੁੱਖੀ ਹੈ, ਤੂੰ ਉਸਦੇ ਸੁੱਖ ਵਿਚ ਸ਼ਾਮਿਲ ਨਹੀਂ ਹੈ। ਨਿਰਲੇਪ ਹੈਂ। ਜੇਕਰ ਇਕ ਮਨੁੱਖ ਦੁੱਖੀ ਹੈ, ਤੂੰ ਉਸ ਦੇ ਦੁੱਖ ਵਿਚ ਸ਼ਾਮਿਲ ਨਹੀਂ ਹੈਂ। ਹੈਂ ਤੂੰ ਉਸਦੇ ਕੋਲ। ਤੂੰ ਦੁੱਖ ਸੁੱਖ ਤੋਂ ਨਿਰਲੇਪ ਹੈਂ। ਇਕ ਮਨੁੱਖ ਤੰਦਰਸੁਤ ਹੈ, ਉਸਦੇ ਕੋਲੋਂ ਤੂੰ ਨਿਰਲੇਪ ਹੈਂ। ਹੈਂ ਉਸਦੇ ਵਿਚ। ਇਕ ਬੰਦਾ ਬੀਮਾਰ ਹੈ, ਹੈਂ ਤੂੰ ਉਸਦੇ ਵਿਚ ਪਰ ਨਿਰਲੇਪ ਹੈਂ। ਹੈਂ, ਫਿਰ ਵੀ ਪਰਦਾ ਹੈ। ਉਹ ਜੀਅ ਰਿਹਾ ਹੈ, ਤੂੰ ਉਸਦੇ ਜੀਵਨ ਵਿਚ ਵੀ ਨਹੀਂ ਹੈਂ। ਉਹ ਮਰ ਗਿਆ, ਤੂੰ ਉਸਦੀ ਮੌਤ ਦੇ ਵਿਚ ਵੀ ਨਹੀਂ ਹੈਂ। ਹੇ ਪਰੀਪੂਰਨ ਪ੍ਰਮਾਤਮਾ! ਜ਼ਰੂਰ ਇਸ ਤਰ੍ਹਾਂ ਤੇਰਾ ਪਰਦਾ ਹੈ, ਜਿਸਦਾ ਪਤਾ ਨਹੀਂ ਚੱਲਦਾ। ਸਮਝ ਨਹੀਂ ਪੈਂਦੀ ਤੇਰੀ ਨਿਰਲੇਪਤਾ ਦੀ।

*ਕਰਉ ਜਤਨ ਜੇ ਹੋਇ ਮਿਹਰਵਾਨਾ॥*

ਕੁਝ ਅਜਿਹੇ ਹਨ ਜੋ ਯਤਨ ਕਰਦੇ ਹਨ ਕਿ ਉਸਦੀ ਬਖ਼ਸ਼ਿਸ਼ ਦੇ ਪਾਤਰ ਬਣ ਜਾਈਏ, ਉਸਦੀ ਰਹਿਮਤ ਦੇ ਪਾਤਰ ਬਣ ਜਾਈਏ। ਕਾਰਨ? ਜਾਣ ਜਾਣ ਕੇ ਤਾਂ ਨਹੀਂ ਜਾਣਿਆ ਜਾਂਦਾ। ਸਮਝ ਸਮਝ ਕੇ ਤਾਂ ਨਹੀਂ ਸਮਝਿਆ ਜਾਂਦਾ। ਪਤਾ ਨਹੀਂ ਚੱਲਦਾ ਉਸਦੀ ਨਿਰਲੇਪਤਾ ਦਾ। ਹੁਣ ਕੁਝ ਅਜਿਹਾ ਯਤਨ ਕਰੀਏ ਕਿ ਉਸਦੀ ਬਖ਼ਸ਼ਿਸ਼ ਹੀ ਹੋ ਜਾਏ, ਉਸਦੀ ਰਹਿਮਤ ਹੀ ਹੋ ਜਾਏ। ਜਦੋਂ ਵੀ ਕਿਸੇ ਨਾਲ ਕੁਝ ਘਟਨਾ ਘਟੀ ਹੈ, ਉਸਨੇ ਇਹੀ ਆਖਿਆ ਤੇਰੀ ਬਖ਼ਸ਼ਿਸ਼, ਤੇਰੀ ਰਹਿਮਤ। ਇਸ ਤਰ੍ਹਾਂ ਦਾ ਕੁਝ ਯਤਨ ਕਰਦੇ ਹਨ, ਕਿਧਰੇ ਉਸਦੀ ਮਿਹਰਬਾਨੀ ਹੋ ਜਾਏ, ਬਖ਼ਸ਼ਿਸ਼ ਹੋ ਜਾਏ।

*ਤਾ ਕਉ ਦੇਈ ਜੀਉ ਕੁਰਬਾਨਾ॥ ੩॥*

ਜਿਨ੍ਹਾਂ 'ਤੇ ਇਸ ਢੰਗ ਦੀ ਬਖ਼ਸ਼ਿਸ਼ ਹੋ ਜਾਂਦੀ ਹੈ, ਮੈਂ ਆਪਣਾ ਜੀਵਨ ਉਹਨਾਂ ਦੇ ਚਰਨਾਂ 'ਤੇ ਅਰਪਨ ਕਰਾਂ। ਉਹਨਾਂ ਨੂੰ ਸਮਰਪਨ ਕਰਾਂ ਆਪਣੀ ਜ਼ਿੰਦਗੀ।

*ਫਿਰਤ ਫਿਰਤ ਸੰਤਨ ਪਹਿ ਆਇਆ॥*

ਘੁੰਮਦਿਆਂ ਘੁੰਮਦਿਆਂ ਮੈਂ ਉਹਨਾਂ ਕੋਲ ਆਇਆ, ਜਿਨ੍ਹਾਂ 'ਤੇ ਬਖ਼ਸ਼ਿਸ਼ ਹੋ ਗਈ ਹੈ। ਜਿਨ੍ਹਾਂ 'ਤੇ ਰਹਿਮਤ ਹੋ ਗਈ ਹੈ। ਜੋ ਸੰਤ ਜਨ ਹਨ, ਉਹਨਾਂ ਕੋਲ ਆਇਆ।

*ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ॥*

ਜਿਨ੍ਹਾਂ ਦੀ ਸੰਗਤ ਨੇ ਦੁੱਖ ਮਿਟਾ ਦਿੱਤਾ। ਭਰਮ ਮਿਟਾ ਦਿੱਤਾ, ਭੁਲੇਖੇ ਕੱਢ ਦਿੱਤੇ।

*ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ॥*

ਪ੍ਰਭੂ ਨੇ ਆਪਣੇ ਕੋਲ ਬੁਲਾ ਲਿਆ, ਆਪਣੇ ਮਹਿਲ ਦੇ ਵਿਚ ਬੁਲਾ ਲਿਆ ਅਤੇ ਅੰਮ੍ਰਿਤ ਭੋਜਨ ਖਾਣ ਨੂੰ ਦਿੱਤਾ।

*ਕਹੁ ਨਾਨਕ ਪ੍ਰਭੁ ਮੇਰਾ ਊਚਾ॥ ੪॥*

ਉਸ ਭੋਜਨ ਦੇ ਛੱਕਦਿਆਂ ਹੀ ਸਮਝ ਆਈ, ਬਹੁਤ ਉੱਚਾ ਹੈ, ਬਹੁਤ ਉੱਚਾ ਹੈ। ਭੋਜਨ ਛੱਕ ਕੇ ਵੀ, ਰੱਸ ਮਾਣ ਕੇ ਵੀ, ਅਨੰਦ ਮਾਣ ਕੇ ਵੀ ਸਮਝ ਇਹ ਆਈ ਕਿ ਮੈਂ ਨਹੀਂ ਪਹੁੰਚ ਸਕਦਾ ਤੇਰੇ ਕੋਲ। ਮੈਂ ਨਹੀਂ ਜਾਣ ਸਕਦਾ। ਰੱਸ ਮਾਣ ਲਿਆ ਹੈ, ਮੈਂ ਨਹੀਂ ਜਾਣ ਸਕਦਾ। ਮੈਂ ਜਾਣ ਲਿਆ ਹੈ। ਕੀ? ਮੈਂ ਨਹੀਂ ਜਾਣ ਸਕਦਾ। ਭੁੱਲਾਂ ਚੁੱਕਾਂ ਦੀ ਮੁਆਫ਼ੀ।



ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਸੰਤ ਭਲੇ ਹਰਿ ਰਾਮ

ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ
ੴ ਸਤਿਗੁਰ ਪ੍ਰਸਾਦਿ॥
*ਸੁਨਿ ਮਨ ਅਕਥ ਕਥਾ ਹਰਿ ਨਾਮ॥*
*ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ॥੧॥ਰਹਾਉ॥*
*ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ॥*
*ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ॥ ੧॥*
*ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ॥*
*ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ॥੨॥੧॥*

(ਅੰਗ ੭੧੯)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਓ ! ਬੈਰਾੜੀ ਰਾਗ ਦੇ ਅੰਦਰ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦੇ ਮਹਾਂ ਵਾਕ ਦੀ ਕਾਵਿ-ਸ਼ੈਲੀ ਦੋ ਪਦਾ ਹੈ। ਰਾਗ ਬੈਰਾੜੀ ਹੈ, ਪਾਤਿਸ਼ਾਹੀ ਚੌਥੀ। ਪਹਿਲੀ ਪੰਗਤੀ ਵਿਚ ਧਰਮ ਦਾ ਮੂਲ ਸਿਧਾਂਤ ਗੁਰੂ ਰਾਮਦਾਸ ਜੀ ਮਹਾਰਾਜ ਨੇ ਸਾਡੇ ਸਾਹਮਣੇ ਰੱਖ ਦਿੱਤਾ ਹੈ।

*ਸੁਨਿ ਮਨ ਅਕਥ ਕਥਾ ਹਰਿ ਨਾਮ॥*

ਹਰੀ ਦਾ ਗਿਆਨ ਸੁਣ। ਕਿਹੜਾ? ਜੋ ਅਕਥ ਹੈ। ਜੋ ਬੋਲਿਆ ਨਹੀਂ ਜਾ ਸਕਦਾ, ਕਿਹਾ ਨਹੀਂ ਜਾ ਸਕਦਾ ਤੇ ਜਦੋਂ ਕਿਹਾ ਨਹੀਂ ਜਾ ਸਕਦਾ ਤਾਂ ਕੀ ਸੁਣੀਏ? ਇਸਨੂੰ ਦੋ ਰੂਪਾਂ ਦੇ ਵਿਚ ਮੈਂ ਬਿਆਨ ਕਰਾਂਗਾ। ਜੋ ਅਸੀਂ ਸੁਣ ਰਹੇ ਹਾਂ, ਇਹ ਸੁਣਨਾ ਨਹੀਂ ਹੈ।

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*

(ਅੰਗ ੧੩੯)

ਜੋ ਅਸੀਂ ਸੁਣ ਰਹੇ ਹਾਂ, ਇਹ ਅਕਥ ਵੀ ਨਹੀਂ। ਮੈਂ ਕਥਨ ਕਰ ਰਿਹਾ ਹਾਂ, ਬੋਲ ਰਿਹਾ ਹਾਂ। ਇਹ ਕਿਸ ਤਰ੍ਹਾਂ ਅਕਥ ਹੋ ਸਕਦਾ ਹੈ। ਅਕਥ ਦੇ ਅਰਥ ਹਨ ਜੋ ਕਥਨ ਨਹੀਂ ਹੋ

ਸਕਦਾ। ਅਕਥ ਦਾ ਮਤਲਬ ਹੈ ਜੋ ਬੋਲਿਆ ਨਹੀਂ ਜਾ ਸਕਦਾ। ਮੈ ਤਾਂ ਬੋਲ ਰਿਹਾ ਹਾਂ, ਤੁਹਾਨੂੰ ਸੁਣਾ ਰਿਹਾ ਹਾਂ। ਦੁਨੀਆਂ ਦੇ ਸਾਰੇ ਅਵਤਾਰੀ ਪੁਰਸ਼ ਬਹੁਤ ਬੋਲੇ ਹਨ। ਉਨ੍ਹਾਂ ਸਾਰਿਆਂ ਨੇ ਹੀ ਕਹਿ ਦਿੱਤਾ ਹੈ ਅਕਥ। ਕਥਨ ਨਹੀਂ ਹੋ ਸਕਦਾ, ਬੋਲਿਆ ਨਹੀਂ ਜਾ ਸਕਦਾ। ਅਕਥ ਹੈ ਤਾਂ ਫਿਰ ਕਿਉਂ ਕਥਾ ਕਰਦੇ ਹੋ।

*ਕਥਨੀ ਬਧਨੀ ਕਹਨੁ ਕਹਾਵਨੁ॥*
*ਸਮਝਿ ਪਰੀ ਤਉ ਬਿਸਰਿਓ ਗਾਵਨੁ॥*

(ਅੰਗ ੪੭੮)

ਸਮਝ ਪੈ ਗਈ, ਕਥਾ ਕਰਨੀ ਸਮਾਪਤ, ਕਥਾ ਸੁਣਨੀ ਸਮਾਪਤ। ਜਿੰਨੇ ਚਿਰ ਤੱਕ ਸਮਝ ਨਹੀਂ ਪਈ, ਕਥਾ ਕਰਨੀ ਵੀ ਪਵੇਗੀ, ਕਥਾ ਸੁਣਨੀ ਵੀ ਪਵੇਗੀ। ਇਕ ਹੋਰ ਵੀ ਮੈਂ ਅਰਜ਼ ਕਰਾਂ। ਦੂਜੇ ਨਾਲ ਸੰਬੰਧ ਜੋੜਨਾ ਹੈ, ਬੋਲ ਬੋਲ ਕੇ ਜੁੜੇਗਾ, ਆਪਣੇ ਨਾਲ ਸੰਬੰਧ ਜੋੜਨਾ ਹੋਵੇ, ਬੋਲ ਕੇ ਜੁੜੇਗਾ। ਮੈਂ ਆਪਣੇ ਨਾਲ ਸੰਬੰਧ ਜੋੜਨਾ ਹੈ, ਮੈਂ ਬੋਲ ਕੇ ਜੋੜਾਂਗਾ। ਆਪਣੇ ਨਾਲ ਸੰਬੰਧ ਜੋੜਨਾ ਕੀ ਹੈ? ਆਪਣੇ ਮਨ ਨਾਲ ਸੰਬੰਧ ਜੋੜਨਾ ਹੈ। ਆਪਣੇ ਮਨ ਨਾਲ ਸੰਬੰਧ ਜੋੜਨਾ ਕੀ ਹੈ? ਆਪਣੇ ਵਿਚਾਰ ਨਾਲ ਸੰਬੰਧ ਜੋੜਨਾ ਹੈ। ਆਪਣੇ ਨਾਲ ਸੰਬੰਧ ਜੋੜਨਾ ਕੀ ਹੈ? ਆਪਣੀ ਸੋਚਣੀ ਨਾਲ ਸੰਬੰਧ ਜੋੜਨਾ ਹੈ। ਬੜੇ ਸਾਡੇ ਸਨਬੰਧੀ ਹੋਣਗੇ। ਬੜਿਆਂ ਨਾਲ ਅਸੀਂ ਸੰਬੰਧ ਜੋੜਿਆ ਹੋਵੇਗਾ। ਇਕ ਗੱਲ ਮੈਂ ਦਾਅਵੇ ਨਾਲ ਕਹਿ ਦੇਵਾਂ, ਆਪਣੇ ਨਾਲ ਕੋਈ ਸੰਬੰਧ ਨਹੀਂ। ਹਰ ਮਨੁੱਖ ਆਪਣੇ ਆਪ ਨਾਲੋਂ ਟੁੱਟਿਆ ਹੋਇਆ ਹੈ, ਦੂਜਿਆਂ ਨਾਲ ਜੁੜਿਆ ਹੋਇਆ ਜਾਂ ਜੁੜਨ ਦੀ ਕੋਸ਼ਿਸ਼ ਕਰਦਾ ਹੈ। ਇਸ ਵਾਸਤੇ ਦੇਖਿਆ ਗਿਆ ਹੈ ਕਿ ਇਕ ਪਿਤਾ ਜਿੰਨਾ ਪੁੱਤਰ ਦੇ ਨੇੜੇ ਹੈ, ਆਪਣੇ ਨੇੜੇ ਨਹੀਂ ਹੈ। ਇਕ ਪਿਤਾ ਜੋ ਪੁੱਤਰ ਬਾਰੇ ਜਾਣਦਾ ਹੈ, ਆਪਣੇ ਬਾਰੇ ਨਹੀਂ ਜਾਣਦਾ। ਇਕ ਪਤੀ ਜਿੰਨਾ ਪਤਨੀ ਦੇ ਨੇੜੇ ਹੈ, ਆਪਣੇ ਨੇੜੇ ਨਹੀਂ ਹੈ। ਉਹ ਪਤਨੀ ਬਾਰੇ ਜਿੰਨਾ ਜਾਣਦਾ ਹੈ, ਆਪਣੇ ਬਾਰੇ ਨਹੀਂ ਜਾਣਦਾ, ਕਿਉਂਕਿ ਨੇੜੇ ਹੁੰਦਿਆਂ ਔਗੁਣ ਦਿਖਾਈ ਦੇਣਗੇ। ਦੂਰ ਹੋਣ ਵਿਚ ਨਹੀਂ ਦਿਖਾਈ ਦੇਣਗੇ।

ਕਹਿੰਦੇ ਹਨ, ਉਹ ਸ਼ੀਸ਼ਾ ਜੋ ਵੱਡਾ ਸਰੂਪ ਕਰਕੇ ਪੇਸ਼ ਕਰਦਾ ਹੈ, ਜੇਕਰ ਉਸ ਸ਼ੀਸ਼ੇ ਵਿਚ ਆਪਣਾ ਮੁਖੜਾ ਦੇਖੀਏ ਤਾਂ ਇਕ ਇਕ ਰੋਮ, ਇਕ ਇਕ ਖੱਡਾ ਦਿਖਾਈ ਦੇਵੇਗਾ। ਆਪਣਾ ਮੂੰਹ ਦੇਖਣਾ ਬੜਾ ਔਖਾ ਹੋ ਜਾਏਗਾ। ਕਿਉਂ? ਨੇੜੇ ਦੇਖਦੇ-ਦੇਖਦੇ ਬਹੁਤ ਨੇੜੇ ਹੋ ਗਏ। ਜ਼ਰਾ ਖਲੜੀ ਇਕ ਪਾਸੇ ਕਰੀਏ, ਮਾਸ ਹੈ, ਦੇਖਣਾ ਔਖਾ ਹੋ ਜਾਵੇਗਾ। ਤੇ ਮਾਸ ਇਕ ਪਾਸੇ ਕਰੀਏ ਤਾਂ ਹੱਡੀਆਂ ਹਨ। ਇਸ ਵਾਸਤੇ ਹਰ ਮਨੁੱਖ ਕਹਿੰਦਾ ਰਹੇਗਾ ਇਹ ਕੁਝ ਨਹੀਂ ਹੈ, ਇਹ ਕੁਝ ਨਹੀਂ ਹੈ। ਕਿਹੜਾ ਪਿਤਾ ਆਪਣੇ ਪੁੱਤਰ ਤੋਂ ਸੰਤੁਸ਼ਟ ਹੋਇਆ ਹੈ? ਕਿਹੜਾ ਪਤੀ ਆਪਣੀ ਪਤਨੀ ਤੋਂ ਸੰਤੁਸ਼ਟ ਹੋਇਆ ਹੈ? ਕਿਹੜਾ ਭਰਾ ਆਪਣੇ ਭਰਾ ਤੋਂ ਸੰਤੁਸ਼ਟ ਹੋਇਆ ਹੈ? ਕਾਰਨ? ਨੇੜੇ ਹੈ ਤਾਂ ਨੇੜੇ ਹੁੰਦਿਆਂ ਔਗੁਣ ਦਿਖਾਈ ਦਿੰਦੇ ਹਨ। ਖੱਡੇ ਦਿਖਾਈ

ਦਿੰਦੇ ਹਨ। ਇਕ ਮਨੁੱਖ ਜਿੰਨਾ ਆਪਣੇ ਮਿੱਤਰ ਦੇ ਨੇੜੇ ਹੈ, ਆਪਣੇ ਨੇੜੇ ਨਹੀਂ ਹੈ। ਹਰ ਮਨੁੱਖ ਦਾ ਸਨਬੰਧ ਦੂਜਿਆਂ ਨਾਲ ਹੈ, ਆਪਣੇ ਨਾਲ ਨਹੀਂ ਹੈ।

ਪ੍ਰਮਾਤਮਾ ਨਾਲ ਸੰਬੰਧ ਉਦੋਂ ਜੁੜਦਾ ਹੈ, ਜਦੋਂ ਕੋਈ ਮਨੁੱਖ ਪ੍ਰਮਾਤਮਾ ਨਾਲ ਸੰਬੰਧ ਜੋੜਨ ਤੋਂ ਪਹਿਲੇ ਆਪਣੇ ਆਪ ਨਾਲ ਸੰਬੰਧ ਜੋੜੇ। ਇਹ ਬਾਕੀ ਜੋ ਧਰਮ ਦੀ ਦੁਨੀਆਂ ਵਿਚ ਲੰਮਾ ਚੌੜਾ ਚੱਲ ਰਿਹਾ ਹੈ, ਇਹ ਸਭ ਕਰਮ ਕਾਂਡ ਹੈ। ਜੇ ਕਿਧਰੇ ਕਰਮ ਕਾਂਡ ਵਿਚ ਬੰਦਾ ਰੁੱਕ ਜਾਏ ਤਾਂ ਅੱਗੇ ਜਾਏ ਹੀ ਨਾ। ਕਰਮ ਕਾਂਡੀ ਬੰਦਾ ਜਿੰਨਾ ਕਠੋਰ ਹੋ ਜਾਂਦਾ ਹੈ, ਸ਼ਾਇਦ ਹੀ ਕੋਈ ਹੋਵੇ। ਕਰਮ ਸਰੀਰ ਦੇ ਤੱਲ 'ਤੇ ਹੈ। ਕਰਮ ਅਸਥੂਲ ਹਨ, ਸਰੀਰ ਦੇ ਤੱਲ 'ਤੇ ਪ੍ਰਗਟ ਹੁੰਦੇ ਹਨ। ਕਰਮ ਤਾਂ ਮੋਟੀ ਬੁੱਧੀ ਵਾਲਾ ਵੀ ਕਰ ਸਕਦਾ ਹੈ। ਸਰੀਰਕ ਕਰਮ ਤਾਂ ਮੂਰਖ ਵੀ ਕਰ ਸਕਦਾ ਹੈ। ਸਰੀਰਕ ਕਰਮ ਤਾਂ ਪਾਪੀ ਵੀ ਕਰ ਸਕਦਾ ਹੈ। ਸਰੀਰਕ ਕਰਮ ਤਾਂ ਨਾਸਤਕਿ ਵੀ ਕਰ ਸਕਦਾ ਹੈ। ਦਾਨ ਤਾਂ ਬੜੇ-ਬੜੇ ਬੇਈਮਾਨ ਵੀ ਦਿੰਦੇ ਹਨ। ਗਿਆਨ ਦੀਆਂ ਗੱਲਾਂ ਤਾਂ ਬੜੇ-ਬੜੇ ਮੂਰਖ ਵੀ ਕਰਦੇ ਹਨ। ਤੀਰਥਾਂ 'ਤੇ ਤਾਂ ਬੜੇ ਬੜੇ ਪਾਖੰਡੀ ਵੀ ਜਾਂਦੇ ਹਨ। ਕਰਮ ਤਾਂ ਕੋਈ ਵੀ ਕਰ ਸਕਦਾ ਹੈ। ਮੰਦਿਰ, ਮਸਜਿਦ, ਗੁਰਦੁਆਰੇ ਵਿਚ ਤਾਂ ਚੋਰ ਵੀ ਆ ਸਕਦੇ ਹਨ, ਨਿਰੇ ਸਾਧੂਆਂ ਦੀ ਗੱਲ ਥੋੜ੍ਹੀ ਹੈ। ਇਹ ਠੀਕ ਹੈ ਕਿ ਯਾਤਰਾ ਸਰੀਰਕ ਕਰਮ ਤੋਂ ਕਰਨੀ ਪਵੇਗੀ, ਪਰ ਕੋਈ ਮਨੁੱਖ ਸਾਰੀ ਜ਼ਿੰਦਗੀ ਯਾਤਰਾ ਵਿਚ ਹੀ ਰਹੇ, ਯਾਤਰਾ ਨੂੰ ਹੀ ਥਾਂ ਟਿਕਾਣਾ ਮੰਨ ਲਵੇ, ਇਹ ਤਾਂ ਮੂੜ੍ਹਤਾ ਹੋਵੇਗੀ। ਕਰਮ ਕਾਂਡ ਨੂੰ ਹੀ ਸਭ ਕੁਝ ਸਮਝ ਲਵੇ।

ਇਕ ਬੰਦਾ ਰੋਜ਼ ਚੌਰ ਕਰਦਾ ਸੀ ਬਹਾਰੋਂ ਆ ਕੇ, ਪਰ ਉਸਨੇ ਆਪਣਾ ਪੱਕਾ ਦਾਅਵਾ ਹੀ ਸਮਝ ਲਿਆ ਕਿ ਮੈਂ ਹੀ ਕਰਨੀ ਹੈ ਅਰਦਾਸ ਦੇ ਵੇਲੇ। ਇਕ ਦਿਨ ਦੂਜੇ ਨੇ ਚੁੱਕ ਲਈ ਤਾਂ ਉਹੀ ਚੌਰ ਚੁੱਕ ਕੇ ਉਸਦੇ ਮੱਥੇ 'ਤੇ ਮਾਰੀ। ਇਹ ਮੈਂ ਚੁੱਕਣੀ ਹੈ, ਇਹ ਤਾਂ ਮੇਰਾ ਕੰਮ ਹੈ, ਤੂੰ ਕਿਸ ਤਰ੍ਹਾਂ ਚੁੱਕ ਲਈ। ਚੌਰ 'ਤੇ ਲੜ ਪਏ। ਝਾੜੂ 'ਤੇ ਲੜ ਪੈਂਦੇ ਹਨ। ਭਾਂਡਿਆਂ ਤੋਂ ਲੜ ਪੈਂਦੇ ਹਨ। ਜੋੜੇ ਝਾੜਨ ਵਾਲੇ ਜੋੜੇ ਮਾਰਨ ਲੱਗ ਪੈਂਦੇ ਹਨ। ਦੂਜੇ ਨਾਲ ਸੰਬੰਧ ਜੋੜਨਾ ਹੈ, ਬੋਲ ਬੋਲ ਕੇ ਜੁੜੇਗਾ। ਬਾਹਰੋਂ ਕੁਝ ਪ੍ਰਾਪਤ ਕਰਨਾ ਹੈ, ਕਰ ਕਰ ਕੇ ਪ੍ਰਾਪਤ ਹੋਵੇਗਾ। ਬਾਹਰੋਂ ਕੁਝ ਸਮਝਣਾ ਹੈ, ਸਮਝ ਸਮਝ ਕੇ ਹੀ ਸਮਝਣਾ ਪਏਗਾ। ਮੈਂ ਕੱਪੜਾ ਸੀਣਾ ਸਿੱਖਣਾ ਹੈ। ਮੈਂ ਮੋਟਰ ਚਲਾਉਣੀ ਸਿੱਖਣੀ ਹੈ। ਮੈਂ ਰੇਲ ਗੱਡੀ ਚਲਾਉਣੀ ਸਿੱਖਣੀ ਹੈ। ਮੈਂ ਕੁਝ ਵੀ ਬਾਹਰ ਦਾ ਸਿੱਖਣਾ ਹੈ, ਸਿੱਖ ਸਿੱਖ ਕੇ ਸਿੱਖਣਾ ਪਏਗਾ। ਪ੍ਰਮਾਤਮਾ ਨੂੰ ਜਾਣਨ ਲੱਗਿਆਂ ਅਗਿਆਨ ਚਾਹੀਦਾ ਹੈ, ਮੈਂ ਕੁਝ ਵੀ ਨਹੀਂ ਜਾਣਦਾ। ਇੱਥੋਂ ਯਾਤਰਾ ਆਰੰਭ ਹੋਵੇਗੀ। ਪ੍ਰਾਪਤੀ ਕਰ ਕਰ ਕੇ ਨਹੀਂ ਹੋਵੇਗੀ। ਕਿਉਂ? ਕਰ ਕਰ ਕੇ, ਮੇਰੇ ਕਰਨ ਨਾਲ ਜੋ ਕੁਝ ਮੈਨੂੰ ਮਿਲੇਗਾ, ਉਹ ਮੇਰੇ ਕਰਨੇ ਤੋਂ ਵੱਡਾ ਨਹੀਂ ਹੋ ਸਕਦਾ। ਮੇਰਾ ਕਰਮ ਵੱਡਾ ਹੋ ਜਾਵੇਗਾ, ਪ੍ਰਮਾਤਮਾ ਵੱਡਾ ਨਹੀਂ ਹੈ। ਕਿਉਂਕਿ ਮੈਂ ਕਰਨ ਨਾਲ ਪ੍ਰਾਪਤ ਕੀਤਾ ਹੈ। ਕਰ ਕੇ ਪ੍ਰਾਪਤ ਕੀਤਾ ਹੈ। ਫਿਰ ਤਾਂ ਮੇਰਾ ਕਰਨਾ ਹੀ ਮਹਾਨ ਹੋ ਗਿਆ।

ਕਰਮ ਕਰਤ ਹੋਵੈ ਨਿਹਕਰਮ॥ (ਅੰਗ ੨੭੪)

ਕਰਮਾਂ 'ਤੇ ਜੋ ਧਰਮ ਖੜਾ ਹੈ, ਨਿਰਮਲ ਨਹੀਂ ਹੋ ਸਕਦਾ। ਕਰਮ ਕਰਦਿਆਂ ਕੁਝ ਨਾ ਕੁਝ ਗ਼ਲਤੀਆਂ ਹੋਣਗੀਆਂ। ਕਰਮ ਕਰਦਿਆਂ ਭੁੱਲਾਂ ਹੋਣਗੀਆਂ। ਮੈਂ ਪਾਠ ਕਰ ਰਿਹਾ ਹਾਂ, ਤਾਂ ਭੁੱਲਾਂ ਵੀ ਹੋਣਗੀਆਂ। ਮੈਂ ਕੀਰਤਨ ਕਰ ਰਿਹਾ ਹਾਂ, ਗ਼ਲਤੀਆਂ ਹੋ ਸਕਦੀਆਂ ਹਨ। ਮੈਂ ਸੇਵਾ ਕਰ ਰਿਹਾ ਹਾਂ, ਭੁੱਲਾਂ ਹੋ ਸਕਦੀਆਂ ਹਨ। ਮੈਂ ਦਾਨ ਕਰ ਰਿਹਾ ਹਾਂ, ਭੁੱਲਾਂ ਹੋ ਸਕਦੀਆਂ ਹਨ। ਕਰਨ ਵਿਚ ਤਾਂ ਗ਼ਲਤੀਆਂ ਹੋਣਗੀਆਂ। ਚਾਹੇ ਉਹ ਕਰਮ ਸਮਾਜਿਕ ਹਨ, ਚਾਹੇ ਰਾਜਨੀਤਿਕ ਹਨ, ਚਾਹੇ ਧਾਰਮਿਕ ਹਨ। ਰਾਜਨੀਤਿਕ ਲੋਕ ਰਾਜਨੀਤੀ ਵਿਚ ਗ਼ਲਤੀਆਂ ਕਰਦੇ ਹਨ। ਸਮਾਜ ਸੁਧਾਰਕ ਲੋਕ ਸਮਾਜ ਵਿਚ ਗ਼ਲਤੀਆਂ ਕਰਦੇ ਹਨ। ਧਰਮ ਵਿਚ ਵੀ ਗ਼ਲਤੀਆਂ। ਸਹੀ ਕਥਾ ਤਾਂ ਹੋ ਹੀ ਨਹੀਂ ਸਕਦੀ, ਗ਼ਲਤ ਹੀ ਹੋ ਸਕਦੀ ਹੈ। ਕਿਉਂ? ਸਹੀ ਕਥਾ ਕੀ ਹੈ?

ਸੁਨਿ ਮਨ ਅਕਥ ਕਥਾ ਹਰਿ ਨਾਮ॥

(ਅੰਗ ੭੧੯)

ਉਹ ਤਾਂ ਅਕਥ ਹੈ। ਕਥਾ ਵਿਚ ਤਾਂ ਗ਼ਲਤੀਆਂ ਹੋਣਗੀਆਂ। ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਸੰਨ ਲਗਭਗ 62 ਦੀ ਗੱਲ ਹੈ। ਬਹੁਤ ਪੁਰਾਣੀ। ਪ੍ਰਿੰਸੀਪਲ ਗੰਗਾ ਸਿੰਘ ਜੀ ਸੀਸ ਗੰਜ ਸਾਹਿਬ ਕਥਾ ਕਰ ਰਹੇ ਸਨ। ਇਕ ਸਾਲ ਉਹਨਾਂ ਨੇ ਕਥਾ ਕੀਤੀ ਸੀ। ਕਥਾ ਕਰਕੇ ਬਾਹਰ ਆਏ, ਇਕ ਨੌਜਵਾਨ ਕਿਤੇ ਜੋਸ਼ ਨਾਲ ਭਰਿਆ ਹੋਇਆ ਸੀ। ਉਸਨੂੰ ਇਕ ਦੋ ਅੱਖਰਾਂ ਦਾ ਜ਼ਿਆਦਾ ਗਿਆਨ ਹੋਵੇਗਾ। ਭਾਰਾ ਭੋਜਨ ਛੱਕ ਲਈਏ ਤਾਂ ਕਈ ਵਾਰ ਉਹ ਵੀ ਹਜ਼ਮ ਨਹੀਂ ਹੁੰਦਾ। ਕਈਆਂ ਨੂੰ ਗਿਆਨ ਵੀ ਨਹੀਂ ਪੱਚਦਾ। ਕਈਆਂ ਨੂੰ ਕੀਤਾ ਹੋਇਆ ਕੀਰਤਨ ਵੀ ਨਹੀਂ ਪੱਚ੍ਹਦਾ, ਸੁਣਿਆ ਹੋਇਆ ਕੀਰਤਨ ਵੀ ਨਹੀਂ ਪੱਚਦਾ। ਗੱਲ ਪੱਚੀ ਨਾ। ਪ੍ਰਿੰਸੀਪਲ ਸਾਹਿਬ ਬਾਹਰ ਆਏ। ਉਹ ਨੌਜਵਾਨ ਔਖਾ ਹੋ ਕੇ ਕਹਿਣ ਲੱਗਾ, "ਪ੍ਰਿੰਸੀਪਲ ਸਾਹਿਬ ! ਤੁਹਾਡੇ ਕੋਲੋਂ ਇਕ ਅੱਖਰ ਗ਼ਲਤ ਬੋਲਿਆ ਗਿਆ ਹੈ। ਇਹ ਨਹੀਂ ਬੋਲਣਾ ਚਾਹੀਦਾ ਸੀ।" ਪਤਾ ਹੈ ਪ੍ਰਿੰਸੀਪਲ ਸਾਹਿਬ ਨੇ ਕੀ ਆਖਿਆ? ਤੂੰ ਕੋਈ ਸਿਆਣਾ ਨਹੀਂ ਹੈਂ। ਕਿਉਂ? ਇਕ ਅੱਖਰ, ਇਕ ਘੰਟਾ ਮੈਂ ਬੋਲਿਆ। ਹਜ਼ਾਰਾਂ ਲੱਖਾਂ ਅੱਖਰ ਮੈਂ ਬੋਲੇ ਹਨ। ਪਤਾ ਨਹੀਂ ਕਿੰਨੇ ਮੈਂ ਗ਼ਲਤ ਬੋਲੇ ਹੋਣਗੇ। ਤੈਨੂੰ ਇਕੋ ਅੱਖਰ ਗ਼ਲਤ ਦਿਖਾਈ ਦਿੱਤਾ ਹੈ। ਤੂੰ ਕੋਈ ਸਿਆਣਾ ਨਹੀਂ ਹੈਂ। ਅਜੇ ਪੂਰਾ ਗਿਆਨੀ ਨਹੀਂ ਹੈਂ। ਇਕੋ ਅੱਖਰ? ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਇਕੋ ਅੱਖਰ ਗ਼ਲਤ ਹੋਵੇ? ਬਹੁਤੇ ਗ਼ਲਤ ਹੋ ਸਕਦੇ ਹਨ। ਸਹੀ ਕਥਾ ਹੋ ਹੀ ਨਹੀਂ ਸਕਦੀ। ਭੁੱਲ ਤਾਂ ਹਰ ਸਮੇਂ ਹੋਵੇਗੀ, ਹਰ ਜਗ੍ਹਾ ਹੋਵੇਗੀ। ਜੱਪ ਜੱਪ ਕੇ ਨਹੀਂ ਮਿਲਦਾ। ਤੁਸੀਂ ਆਖੋਗੇ ਮੈਂ ਕਹਿੰਦਾ ਹੀ ਇਹੀ ਹਾਂ ਜੱਪੋ। ਸਤਿਗੁਰੂ ਕਹਿੰਦੇ ਹਨ-

ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥

(ਅੰਗ ੭੨੮)

ਕਰ ਕਰ ਕੇ ਨਹੀਂ ਮਿਲੇਗਾ। ਸਾਰੇ ਮਹਾਂਪੁਰਸ਼ ਕਹਿੰਦੇ ਹਨ ਕਿ ਕੁਝ ਕਰੋ। ਬੋਲ ਬੋਲ ਕੇ ਨਹੀਂ ਮਿਲੇਗਾ। ਸਾਰੇ ਮਹਾਂਪੁਰਸ਼ ਕਹਿੰਦੇ ਹਨ ਬੋਲੋ।

*ਬਾਬਾ ਬੋਲਨਾ ਕਿਆ ਕਹੀਐ॥ ਜੈਸੇ ਰਾਮ ਨਾਮ ਰਵਿ ਰਹੀਐ॥*

(ਅੰਗ ੮੭੦)

ਬੋਲਣਾ ਤਾਂ ਹੈ। ਹੁਣ ਬੋਲਣ ਦਾ ਵੀ ਸਾਰੇ ਕਹੀ ਜਾਂਦੇ ਹਨ ਪਰ ਗ਼ਜ਼ਬ ਦੀ ਗੱਲ ਹੈ ਕਹਿੰਦੇ ਹਨ ਅਕਥ, ਕਥਾ ਹੋ ਹੀ ਨਹੀਂ ਸਕਦੀ। ਕਥਾ ਕਰ ਕਰ ਕੇ ਮੈਨੂੰ ਇੰਨਾ ਪਤਾ ਚੱਲਿਆ ਹੈ ਕਿ ਇਹ ਕਥਾ ਕਰਨ ਨਾਲ ਨਹੀਂ ਮਿਲਦਾ। ਨਹੀਂ ਤਾਂ ਹੁਣ ਤੱਕ ਮੈਨੂੰ ਮਿਲ ਗਿਆ ਹੁੰਦਾ। ਅਖੰਡ ਕੀਰਤਨ ਹੋ ਸਕਦਾ ਹੈ, ਅਖੰਡ ਅਵਸਥਾ। ਅਖੰਡ ਅਵਸਥਾ ਵਿਚ ਤਾਂ ਖ਼ਾਮੋਸ਼ੀ ਹੈ। ਅਜਪਾ ਜਾਪ ਹੈ। ਜਾਪ ਸੋ ਅਜਪਾ ਜਾਪੇ। ਜੱਪ ਵੀ ਨਹੀਂ ਹੈ। ਪਰ ਜੱਪ ਦੀ ਲੋੜ ਹੈ। ਕੀਰਤਨ ਦੀ ਲੋੜ ਹੈ। ਉਸ ਅਵਸਥਾ ਤੱਕ ਪਹੁੰਚ ਜਾਈਏ, ਜਿੱਥੇ ਚੁੱਪ ਹੋ ਜਾਈਏ। ਆਪਣੇ ਨਾਲ ਸੰਬੰਧ ਜੋੜਨਾ ਹੈ ਚੁੱਪੀ ਨਾਲ। ਜ਼ਿਆਦਾਤਰ ਲੋਕੀਂ ਆਪਣੇ ਨਾਲ ਸੰਬੰਧ ਜੋੜਨਾ ਨਹੀਂ ਜਾਣਦੇ, ਦੂਜਿਆਂ ਨਾਲ ਬੈਠਣਾ ਜਾਣਦੇ ਹਨ। ਕਿਤੇ ਇਕੱਲੇ ਬੈਠੇ ਵੀ ਹੋਣ ਤਾਂ ਕੋਸ਼ਿਸ਼ ਕਰਦੇ ਹਨ ਕਿ ਦੂਜਾ ਆਵੇ। ਪੰਜਾਬ ਵਿਚ ਤਾਂ ਕਹਿੰਦੇ ਹਨ ਕਿ ਇਕੱਲਾ ਤਾਂ ਰੱਬ ਵੀ ਨਾ ਹੋਵੇ। ਪਰ ਕੌਣ ਪੰਜਾਬੀਆਂ ਨੂੰ ਦੱਸੇ ਰੱਬ ਤਾਂ ਹੈ ਹੀ ਇਕੱਲਾ। ਰੱਬ ਦੀ ਮਹਾਨਤਾ ਹੀ ਇਸ ਗੱਲ ਕਰਕੇ ਹੈ ਕਿ ਉਹ ਇਕੱਲਾ ਹੈ। ਮਨੁੱਖ ਦੇ ਸਾਰੇ ਸਿਆਪੇ ਇਸ ਵਾਸਤੇ ਹਨ ਕਿ ਇਕੱਲਾ ਨਹੀਂ ਹੈ। ਇਸਨੂੰ ਦੂਜਾ ਚਾਹੀਦਾ ਹੈ। ਪਤਨੀ ਚਾਹੀਦੀ ਹੈ, ਮਾਂ ਚਾਹੀਦੀ ਹੈ, ਭਰਾ ਚਾਹੀਦਾ ਹੈ, ਸਾਰੇ ਸਿਆਪੇ ਚਾਹੀਦੇ ਹਨ। ਜਿਨ੍ਹਾਂ ਝੰਜਟਾਂ ਵਿਚ ਬੰਦਾ ਆਪ ਪਿਆ ਹੈ, ਰੱਬ ਨੂੰ ਵੀ ਉਸੇ ਝੰਜਟ ਵਿਚ ਪਾਉਣਾ ਚਾਹੁੰਦਾ ਹੈ। ਯਕੀਨ ਜਾਣੋ, ਜਿਸ ਦਿਨ ਕੋਈ ਇਕੱਲਾ ਹੋ ਜਾਂਦਾ ਹੈ, ਰੱਬ ਵਰਗਾ ਹੀ ਹੋ ਜਾਂਦਾ ਹੈ।

*ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥*

(ਅੰਗ ੯੩੮)

ਸੁਨਿ ਹੇ ਮਨ ਸੁਣ। ਇੱਥੇ ਕੰਨਾਂ ਨੂੰ ਨਹੀਂ ਆਖਿਆ, ਮਨ ਨੂੰ ਆਖਿਆ ਹੈ। ਜੇ ਕੰਨਾਂ ਨੂੰ ਆਖਦੇ ਤਾਂ ਫਿਰ ਬੋਲਣ ਦੀ ਲੋੜ ਸੀ।

*ਸੁਨਿ ਮਨ ਅਕਥ ਕਥਾ ਹਰਿ ਨਾਮ॥*

ਇਕ ਗਾਥਾ ਮੈਨੂੰ ਯਾਦ ਆਈ ਹੈ। ਇਕ ਸੂਫ਼ੀ ਸੰਤ ਹੋਏ ਹਨ ਬੜੇ ਮਹਾਨ ਹਾਫ਼ਿਜ਼। ਸਵੇਰੇ ਸ਼ਾਮ ਵਾਇਜ਼ ਕਰਦੇ ਸਨ, ਕਥਾ ਕਰਦੇ ਸਨ। ਕੁਰਾਨ ਦੀ ਤਲਾਵਤ ਕਰਦੇ ਸਨ, ਕੁਰਾਨ ਦੀਆਂ ਆਇਤਾਂ ਦੀ ਵਿਆਖਿਆ ਕਰਦੇ ਸਨ। ਈਰਾਨ ਦੀ ਗੱਲ ਹੈ, ਬੜੀ ਦੁਨੀਆਂ ਇਕੱਠੀ ਹੁੰਦੀ ਸੀ। ਮੈਂ ਉਹ ਅਸਥਾਨ ਦੇਖ ਕੇ ਆਇਆ ਹਾਂ। ਜਦੋਂ ਮੈਨੂੰ ਉੱਥੋਂ ਦੇ ਗਾਈਡ ਨੇ ਦੱਸਿਆ ਕਿ ਜਦੋਂ ਹਾਫਿਜ਼ ਬੋਲਦੇ ਸਨ, ਉਸ ਜ਼ਮਾਨੇ ਵਿਚ ਦੱਸ ਬਾਰ੍ਹਾਂ ਹਜ਼ਾਰ ਬੰਦੇ ਇੱਥੇ

ਬੈਠਦੇ ਸਨ। ਵਾਕਿਆ ਹੀ ਬਿਲਡਿੰਗ ਬਹੁਤ ਵੱਡੀ ਹੈ ਅਤੇ ਗੁੰਬਦ ਹੀ ਗੁੰਬਦ ਹਨ। ਮੈਂ ਕਿਹਾ, ਮੈਂ ਨਹੀਂ ਮੰਨਦਾ ਦੱਸ ਬਾਰ੍ਹਾਂ ਹਜ਼ਾਰ। ਮੈਂ ਕਿਹਾ ਉਹਨਾਂ ਦਿਨਾਂ ਵਿਚ ਮਾਇਕਰੋਫ਼ੋਨ ਨਹੀਂ ਸਨ। ਬਾਰ੍ਹਾਂ ਹਜ਼ਾਰ ਬੰਦਿਆਂ ਤੱਕ ਹਾਫ਼ਿਜ਼ ਆਪਣੀ ਆਵਾਜ਼ ਕਿਵੇਂ ਪਹੁੰਚਾਉਂਦਾ ਹੋਵੇਗਾ। ਮੈਂ ਕਿਹਾ ਇੰਨੀ ਅਕਥਨੀ ਨਾ ਕਰਿਆ ਕਰੋ। 100, 200 ਹੁੰਦੇ ਹੋਣਗੇ, 400–500 ਹੁੰਦੇ ਹੋਣਗੇ। ਮੈਨੂੰ ਕਹਿਣ ਲੱਗੇ ਇਸ ਭਵਨ ਦੇ ਵਿਚ, ਇਸ ਵੱਡੀ ਮਸਜਿਦ ਵਿਚ ਇੰਨੇ ਕੁ ਬੈਠ ਸਕਦੇ ਹਨ। ਮੈਂ ਕਿਹਾ ਦੱਸ ਹਜ਼ਾਰ ਬੈਠ ਸਕਦੇ ਹਨ? ਕਹਿਣ ਲੱਗੇ ਬੈਠ ਸਕਦੇ ਸਨ। ਮੈਂ ਕਿਹਾ ਕਿਸ ਤਰ੍ਹਾਂ ਸੁਣਦੇ ਸਨ? ਮੈਨੂੰ ਕਹਿਣ ਲੱਗੇ ਤੁਸੀਂ ਮਸਜਿਦ ਦੇ ਆਖ਼ਰੀ ਕੋਨੇ 'ਤੇ ਬੈਠ ਜਾਓ, ਮੈਂ ਬੋਲਦਾ ਹਾਂ। ਮੈਂ ਸਭ ਤੋਂ ਅਖ਼ੀਰ 'ਤੇ ਬੈਠ ਗਿਆ ਇਹ ਕਰਿਸ਼ਮਾ ਦੇਖਣ ਵਾਸਤੇ। ਉੱਚੀ ਜਗ੍ਹਾ ਬਣੀ ਹੋਈ ਸੀ ਇਮਾਮ ਦੀ। ਖੜੇ ਹੋ ਕੇ ਜਿਉਂ ਉਸਨੇ ਬਾਂਗ ਦਿੱਤੀ, ਅੱਲਾਹ-ਹੂ ਆਖਣਾ ਸ਼ੁਰੂ ਕੀਤਾ, ਮੈਨੂੰ ਉਥੇ ਤੱਕ ਸੁਣਾਈ ਦਿੱਤੀ। ਕਹਿੰਦੇ ਇਸ ਤਰ੍ਹਾਂ ਲੋਕੀਂ ਸੁਣਦੇ ਸਨ। ਇਹ ਜਿੰਨੇ ਗੁੰਬਦ ਹਨ, ਇਹ ਗੂੰਜਾਰ ਪਾ ਦਿੰਦੇ ਹਨ।

ਜਿਸ ਮਨੁੱਖ ਨੂੰ ਦੱਸ ਹਜ਼ਾਰ ਸਵੇਰੇ ਤੇ ਦੱਸ ਹਜ਼ਾਰ ਸ਼ਾਮੀ ਸੁਣਦੇ ਸਨ ਅਤੇ ਜੋ ਕਿਸੇ ਹੱਦ ਤੱਕ ਸਾਰਾ ਦਿਨ ਬੋਲਦਾ ਸੀ। ਕੋਈ ਪ੍ਰਸ਼ਨ ਕਰੇ ਤਾਂ ਬੋਲਦਾ ਸੀ, ਪਰ ਉਸਦਾ ਇਕ ਨਿਕਟਵਰਤੀ ਸੀ, ਸ਼ੇਖ਼ ਇਬਰਾਹੀਮ। ਜਦੋਂ ਉਹ ਪ੍ਰਸ਼ਨ ਕਰਦਾ ਸੀ ਕਿ ਉਹ ਲਾਮਕਾਨ, ਉਹ ਲਾਸ਼ਰੀਕ ਅਜਿਹਾ ਜੋ ਖ਼ੁਦਾ ਤਾਅਲਾ ਹੈ ਉਹ ਕੀ ਹੈ? ਕਿਵੇਂ ਮਿਲਦਾ ਹੈ? ਹਾਫ਼ਿਜ਼ ਚੁੱਪ ਕਰ ਜਾਂਦਾ ਸੀ। ਇਬਰਾਹੀਮ ਹੈਰਾਨ ਹੋਇਆ। ਸਵੇਰੇ ਬੋਲਦਾ ਹੈ, ਸ਼ਾਮੀ ਬੋਲਦਾ ਹੈ, ਹਜ਼ਾਰਾਂ ਵਿਚ ਬੋਲਦਾ ਹੈ, ਦਿਨ ਭਰ ਬੋਲਦਾ ਹੈ, ਪਰ ਜਦੋਂ ਮੈਂ ਪ੍ਰਸ਼ਨ ਕਰਦਾ ਹਾਂ, ਉਦੋਂ ਚੁੱਪ ਹੋ ਜਾਂਦਾ ਹੈ। ਇਬਰਾਹੀਮ ਨੇ ਸਮਝਿਆ ਮੇਰੇ ਪ੍ਰਸ਼ਨ ਦਾ ਜਵਾਬ ਇਸਦੇ ਕੋਲ ਨਹੀਂ ਹੈ। ਕਿਉਂਕਿ ਬਾਕੀਆਂ ਦੇ ਸਵਾਲ ਦਾ ਜਵਾਬ ਦੇ ਦਿੰਦਾ ਹੈ, ਮੇਰੇ ਸਵਾਲ ਦਾ ਨਹੀਂ ਦਿੰਦਾ। ਮੈਂ ਅਰਜ਼ ਕਰਾਂ, ਵਿਅਰਥ ਦੇ ਸਵਾਲਾਂ ਦਾ ਜਵਾਬ ਨਹੀਂ ਹੋ ਸਕਦਾ।

ਅਰਬੀ ਕਹਾਵਤ ਹੈ ਮਨੁੱਖ ਆਪਣੇ ਕਰਮ ਤੋਂ ਪਹਿਚਾਣਿਆ ਜਾਂਦਾ ਹੈ ਕਿ ਇਹ ਬੰਦਾ ਛੋਟਾ ਹੈ ਕਿ ਵੱਡਾ ਹੈ। ਦੂਜਾ ਕਹਿੰਦਾ ਹੈ ਮਨੁੱਖ ਦੇ ਮਾਨਸਿਕ ਮੰਡਲ ਦੀ ਪਹਿਚਾਣ ਉਸਦੇ ਪ੍ਰਸ਼ਨਾਂ ਤੋਂ ਹੋਵੇਗੀ, ਸਵਾਲਾਂ ਤੋਂ। ਕਈ ਵਾਰ ਸਵਾਲ ਇੰਨੇ ਨੀਵੇਂ ਹੁੰਦੇ ਹਨ, ਉਸ ਤੋਂ ਪਤਾ ਲੱਗਦਾ ਹੈ ਕਿ ਮਨੁੱਖ ਕਿੰਨਾ ਕੁ ਨੀਵਾਂ ਹੈ। ਚਲੋ ਇਸਦੀ ਸਮਾਜਿਕ ਜ਼ਿੰਦਗੀ ਹੋ ਸਕਦੀ ਹੈ, ਰਾਜਨੀਤਿਕ ਹੋ ਸਕਦੀ ਹੈ, ਧਾਰਮਿਕ ਤਾਂ ਨਹੀਂ ਹੈ। ਇਬਰਾਹੀਮ ਨੇ ਸਮਝ ਲਿਆ ਕਿ ਮੇਰੇ ਸਵਾਲ ਦਾ ਉੱਤਰ ਹਾਫ਼ਿਜ਼ ਕੋਲ ਨਹੀਂ ਹੈ।

ਇਕ ਦਿਨ ਹਿੰਮਤ ਕਰਕੇ ਇਬਰਾਹੀਮ ਪੁੱਛ ਬੈਠਾ ਕਿ ਹਾਫ਼ਿਜ਼ ਸਾਹਿਬ, ਤੁਸੀਂ ਮੇਰੇ ਮਿੱਤਰ ਵੀ ਹੋ। ਸਿਰਫ ਮਿੱਤਰ ਹੀ ਨਹੀਂ, ਮੈਂ ਤੁਹਾਨੂੰ ਮੁਰਸ਼ਦ ਵੀ ਮੰਨਦਾ ਹਾਂ। ਮੈਂ ਤੁਹਾਨੂੰ ਧਾਰਮਿਕ ਮੁਖੀ ਵੀ ਮੰਨਦਾ ਹਾਂ। ਮੈਂ ਤੁਹਾਡੇ ਵਿਚਾਰਾਂ ਨਾਲ ਸਹਿਮਤ ਵੀ ਹਾਂ। ਤੁਸੀਂ ਸਾਰਿਆਂ ਦੇ ਸਵਾਲਾਂ ਦਾ ਜਵਾਬ ਦਿੰਦੇ ਹੋ ਪਰ ਮੇਰੇ ਸਵਾਲ ਦਾ ਨਹੀਂ, ਅਜਿਹਾ ਕਿਉਂ? ਮੇਰਾ ਸਵਾਲ

ਸਵਾਲ ਨਹੀਂ ਹੈ? ਤੁਸੀਂ ਮੇਰੇ ਸਵਾਲ ਦਾ ਕਿਉਂ ਨਹੀਂ ਜਵਾਬ ਦਿੰਦੇ? ਹਾਫ਼ਿਜ਼ ਕਹਿੰਦੇ ਹਨ ਕਿ ਸਵਾਲ ਕਰੋ। ਉਸਨੇ ਫਿਰ ਸਵਾਲ ਕੀਤਾ, ਉਹ ਜੋ ਲਾਮਕਾਨ ਹੈ, ਉਹ ਜੋ ਲਾਸ਼ਰੀਕ ਹੈ, ਉਹ ਜੋ ਲਾਮਹਿਦੂਦ ਹੈ, ਅਜਿਹਾ ਜੋ ਖ਼ੁਦਾਵੰਦ ਤਾਅਲਾ ਹੈ, ਉਹ ਕੀ ਹੈ? ਉਸਦੀ ਕਿਵੇਂ ਪ੍ਰਾਪਤੀ ਹੋਵੇਗੀ?

ਹਾਫ਼ਿਜ਼ ਫਿਰ ਚੁੱਪ। ਨਹੀਂ ਬੋਲੇ, ਕਾਫ਼ੀ ਦੇਰ ਤੱਕ ਨਹੀਂ ਬੋਲੇ। ਪਤਾ ਇਬਰਾਹੀਮ ਨੇ ਕੀ ਆਖਿਆ? ਜਾਂ ਤਾਂ ਮੈਂ ਨਾਸਮਝ ਹਾਂ, ਮੂਰਖ ਹਾਂ, ਜਾਂ ਤੁਹਾਡੇ ਕੋਲ ਮੇਰੇ ਸਵਾਲ ਦਾ ਜਵਾਬ ਨਹੀਂ। ਮੈਂ ਹਿੰਮਤ ਕਰਕੇ ਕਹਿ ਰਿਹਾ ਹਾਂ ਕਿ ਇਹਨਾਂ ਦੋਨਾਂ ਵਿਚੋਂ ਕੋਈ ਗੱਲ ਤਾਂ ਹੈ। ਹਾਫ਼ਿਜ਼ ਕਹਿਣ ਲੱਗੇ ਕਿ ਤੂੰ ਮੂਰਖ ਹੈਂ , ਮੈਂ ਅਜਿਹਾ ਨਹੀਂ ਆਖਾਂਗਾ। ਜਵਾਬ ਮੈਂ ਤੈਨੂੰ ਦਿੰਦਾ ਰਿਹਾ ਹਾਂ। ਜਦੋਂ ਵੀ ਤੂੰ ਪੁੱਛਿਆ ਹੈ ਮੈਂ ਜਵਾਬ ਦਿੱਤਾ ਹੈ। ਤੁਸੀਂ ਤਾਂ ਬੋਲੇ ਨਹੀਂ। ਅਬੋਲ ਹੀ, ਚੁੱਪ ਹੀ ਤਾਂ ਜਵਾਬ ਸੀ। ਮਨ ਚੁੱਪ ਕਰ ਜਾਏ ਤਾਂ ਤੈਨੂੰ ਪਤਾ ਲੱਗ ਜਾਏਗਾ। ਅਜੱਪਾ ਹੋ ਜਾ। ਅਕਥ ਦੀ ਦੁਨੀਆਂ ਵਿਚ ਚਲਾ ਜਾ, ਪਤਾ ਚੱਲ ਜਾਏਗਾ। ਜ਼ਬਾਨ ਨਾਲ ਵੀ ਬੋਲ ਰਿਹਾ ਹੈਂ, ਮਨ ਨਾਲ ਵੀ ਬੋਲ ਰਿਹਾ ਹੈਂ। ਚੁੱਪ ਕਰ ਜਾ ਜ਼ਬਾਨ ਨਾਲ, ਚੁੱਪ ਕਰ ਜਾ ਮਨ ਨਾਲ, ਫਿਰ ਤੈਨੂੰ ਪਤਾ ਲੱਗ ਜਾਏਗਾ ਲਾਮਕਾਨ ਦਾ, ਲਾਸ਼ਰੀਕ ਦਾ, ਲਾਮਹਿਦੂਦ ਦਾ, ਖ਼ੁਦਾਵੰਦ ਤਾਅਲਾ ਦਾ। ਹੁਣ ਚੁੱਪ ਹੋ, ਮਨ ਨੂੰ ਚੁੱਪ ਕਰ। ਇਬਰਾਹੀਮ ਕਹਿਣ ਲੱਗੇ ਇਹ ਤਾਂ ਬੜਾ ਔਖਾ ਕੰਮ ਹੈ। ਹਾਫ਼ਿਜ਼ ਕਹਿਣ ਲੱਗੇ, ਤੈਨੂੰ ਜਵਾਬ ਦੇਣਾ ਵੀ ਬੜਾ ਔਖਾ ਕੰਮ ਹੈ। ਜਵਾਬ ਉਸੇ ਦਿਨ ਹੀ ਮਿਲੇਗਾ, ਜਿਸ ਦਿਨ ਤੂੰ ਚੁੱਪ ਕਰ ਜਾਏਂਗਾ। ਜਾਪ ਸੋ ਅਜਪਾ ਜਾਪੇ। ਪਹਿਲੇ ਤਾਂ ਰਸਨਾ ਜਪੇ ਵਾਹਿਗੁਰੂ ਵਾਹਿਗੁਰੂ। ਇਹ ਫਿਰ ਜੱਪਣਾ ਇੰਝ ਹੋ ਜਾਏਗਾ ਜਿਵੇਂ ਸੁਆਸ ਚੱਲਦੇ ਹਨ। ਹੁਣ ਸੁਆਸ ਮੈਂ ਨਹੀਂ ਚਲਾਉਂਦਾ, ਚੱਲਦੇ ਹਨ।

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥*

(ਅੰਗ ੭੯੫)

ਪਹਿਲੇ ਤਾਂ ਭੋਜਨ ਦੀ ਬੁਰਕੀ ਮੇਰੇ ਮੂੰਹ ਵਿਚ ਹੈ ਅਤੇ ਮੇਰਾ ਮੂੰਹ ਚੱਲ ਰਿਹਾ ਹੈ, ਮੇਰੇ ਦੰਦ ਚੱਲ ਰਹੇ ਹਨ। ਉਹੀ ਭੋਜਨ ਜਦੋਂ ਪੱਚ ਜਾਂਦਾ ਹੈ, ਖ਼ੂਨ ਬਣ ਜਾਂਦਾ ਹੈ, ਨਸਾਂ ਵਿਚ ਚੱਲਦਾ ਹੈ, ਫਿਰ ਉਹ ਭੋਜਨ ਜੀਵਨ ਬਣ ਗਿਆ। ਜੀਵਨ ਤਾਂ ਖ਼ੂਨ ਹੈ, ਖ਼ੂਨ ਨਾ ਹੋਵੇ ਤਾਂ ਜ਼ਿੰਦਗੀ ਨਹੀਂ ਹੈ। ਖ਼ੂਨ ਨਾ ਹੋਵੇ ਤਾਂ ਜੀਅ ਨਹੀਂ ਸਕਦਾ, ਤਾਂ ਹੀ ਤਾਂ ਡਾਕਟਰ ਕਹਿੰਦੇ ਹਨ ਇਸਨੂੰ ਖ਼ੂਨ ਦੇਣਾ ਪਵੇਗਾ, ਨਹੀਂ ਤਾਂ ਜਿਊਂਦਾ ਨਹੀਂ ਰਹਿ ਸਕੇਗਾ। ਖ਼ੂਨ ਤਾਂ ਜ਼ਿੰਦਗੀ ਹੈ। ਨਸਾਂ ਵਿਚ ਜਦੋਂ ਖ਼ੂਨ ਚੱਲਦਾ ਹੈ ਤਾਂ ਕਿਸੇ ਨੂੰ ਪਤਾ ਨਹੀਂ ਚੱਲਦਾ। ਅਜੱਪਾ ਜਾਪ ਦਾ ਕਿਸੇ ਨੂੰ ਵੀ ਨਹੀਂ ਪਤਾ। ਕੋਈ ਦੁਕਾਨ ਵਿਚ ਬੈਠਾ ਹੋਇਆ ਵੀ ਅਜੱਪਾ ਜਾਪ ਦੇ ਵਿਚ ਹੋ ਸਕਦਾ ਹੈ। ਕੋਈ ਕਿਰਤ ਕਰਦਿਆਂ ਵੀ ਅਜੱਪਾ ਜਾਪ ਵਿਚ ਹੋ ਸਕਦਾ ਹੈ। ਨੰਦ ਲਾਲ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਨਿੰਨ ਭਗਤ, ਉਹ ਕਹਿੰਦੇ ਹਨ ਕਿ ਮੇਰੇ ਹੱਥਾਂ ਨੂੰ ਦੇਖੋਗੇ ਇਹ ਕੰਮ ਕਾਰ ਵਿਚ ਜੁੜੇ ਹੋਏ ਹਨ। ਮੇਰੇ ਦਿਲ ਨੂੰ ਦੇਖੋਗੇ ਇਹ ਯਾਰ ਦੇ ਵਿਚ

ਜੁੜਿਆ ਹੋਇਆ ਹੈ। ਇਹ ਚੁੱਪ ਕਰ ਗਿਆ। ਪ੍ਰਮਾਤਮਾ ਤਾਂ ਉਦੋਂ ਪ੍ਰਾਪਤ ਹੁੰਦਾ ਹੈ ਜਦੋਂ ਚੁੱਪ ਕਰ ਜਾਈਏ। ਇਸ ਤੋਂ ਔਖਾ ਹੋਰ ਕੋਈ ਕੰਮ ਨਹੀਂ ਹੈ, ਕਿਉਂਕਿ ਮਨ ਚੁੱਪ ਕਰਦਾ ਹੀ ਨਹੀਂ। ਜ਼ਬਾਨ ਤਾਂ ਬੋਲਦਿਆਂ ਬੋਲਦਿਆਂ ਥੱਕ ਵੀ ਜਾਂਦੀ ਹੈ, ਚੁੱਪ ਕਰਨਾ ਪੈਂਦਾ ਹੈ। ਮਨ ਚੁੱਪ ਕਰਦਾ ਹੀ ਨਹੀਂ। ਸੁਪਨੇ ਵਿਚ ਵੀ ਬੋਲਣ ਦੀ ਦੁਨੀਆਂ ਦਾ ਚਲਣ ਹੈ ਜਦੋਂ ਸੌਂ ਜਾਈਏ।

ਮੈਂ ਅਰਜ਼ ਕਰਾਂ ਬ੍ਰਹਮ ਗਿਆਨੀ ਕੌਣ ਹੈ? ਜਿਸ ਦਾ ਮਨ ਚੁੱਪ ਕਰ ਗਿਆ ਹੈ। ਭਗਤ ਕੌਣ ਹੈ? ਜਿਸਦਾ ਮਨ ਚੁੱਪ ਕਰ ਗਿਆ ਹੈ। ਜੋ ਡੇਰਿਆਂ ਦੀ ਖ਼ਾਤਰ ਲੜਦੇ ਪਏ ਹਨ, ਗੋਲਕਾਂ ਦੀ ਖ਼ਾਤਰ ਲੜਦੇ ਪਏ ਹਨ, ਮੱਥਾ ਟੇਕਣ ਦੀ ਖ਼ਾਤਰ ਲੜਦੇ ਪਏ ਹਨ, ਕੀ ਇਹ ਸੰਤ ਹਨ? ਨਹੀਂ, ਮਨ ਚੁੱਪ ਕਰ ਗਿਆ, ਉਹ ਸੰਤ ਹੈ। ਪਹਿਰਾਵਾ ਸੰਤ ਨਹੀਂ ਹੈ, ਰੂਪ-ਰੰਗ ਸੰਤ ਨਹੀਂ ਹੈ, ਅਵਸਥਾ ਸੰਤ ਹੈ। ਧੰਨ ਗੁਰੂ ਰਾਮਦਾਸ ਪਾਤਿਸ਼ਾਹ ਜੀ ਫ਼ੁਰਮਾਣ ਕਰਦੇ ਹਨ, ਹੇ ਮਨ ! ਸੁਣ ਉਸਦੀ ਕਥਾ ਅਤੇ ਉਹ ਕਥਾ ਅਕਥ ਹੈ। ਜ਼ਬਾਨ ਨਾਲ ਨਹੀਂ ਕਥਨ ਹੋਣੀ।

ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ ੧ੴ ਸਤਿਗੁਰ ਪ੍ਰਸਾਦਿ॥

*ਸੁਨਿ ਮਨ ਅਕਥ ਕਥਾ ਹਰਿ ਨਾਮ॥*



ਉਹ ਜੋ ਹਰੀ ਦਾ ਨਾਮ ਹੈ, ਉਹ ਜੋ ਹਰੀ ਦੀ ਹਸਤੀ ਹੈ, ਉਹ ਜੋ ਹਰੀ ਦਾ ਸਰੂਪ ਹੈ, ਜਿਸਦੀ ਕਥਾ ਨਹੀਂ ਹੋ ਸਕਦੀ, ਸੁਣ।

*ਰਿਧਿ ਬੁਧਿ ਸਿਧਿ ਸੁਖ ਪਾਵਹਿ*
*ਭਜੁ ਗੁਰਮਤਿ ਹਰਿ ਰਾਮ ਰਾਮ॥੧॥ ਰਹਾਉ॥*

ਕਿਉਂਕਿ ਮਨ ਦਾ ਚੁੱਪ ਕਰਨਾ ਹੀ ਅਨਾਹਦ ਨਾਦ ਦਾ ਸੁਣਾਈ ਦੇਣਾ ਹੈ। ਮਨ ਚੁੱਪ ਕਰ ਜਾਏ, ਪਰਮ ਪ੍ਰਕਾਸ਼ ਦਿਖਾਈ ਦਿੰਦਾ ਹੈ। ਮਨ ਚੁੱਪ ਕਰ ਜਾਏ, ਅਨਾਹਦ ਨਾਦ ਦਿਖਾਈ ਦਿੰਦਾ ਹੈ। ਅਜਿਹੀਆਂ ਸੰਗੀਤ ਦੀਆਂ ਧੁਨਾਂ ਜੋ ਪਹਿਲੇ ਕਦੀ ਨਹੀਂ ਸੁਣੀਆਂ। ਅਜਿਹਾ ਰੰਗ ਰੂਪ ਜੋ ਪਹਿਲਾਂ ਕਦੀ ਨਹੀਂ ਦੇਖਿਆ। ਮਨ ਚੁੱਪ ਕਰ ਜਾਏ ਤਾਂ ਜ਼ਬਾਨ ਨੂੰ ਉਹ ਸੁਆਦ ਆ ਜਾਂਦਾ ਹੈ। ਪਾਣੀ ਦੇ ਵਿਚ ਵੀ ਜੋ ਛੱਤੀਸ ਪ੍ਰਕਾਰ ਦੇ ਭੋਜਨ ਵਿਚ ਵੀ ਕਿਸੇ ਨੂੰ ਨਹੀਂ ਆਇਆ।

ਭਰਥਰੀ ਉਦੇਪੁਰ ਦੇ ਰਾਣੇ ਨੂੰ ਕਹਿੰਦੇ ਹਨ ਕਿ ਸੱਤੂ ਦੇ ਵਿਚ ਨਮਕ ਅਤੇ ਪਾਣੀ ਪਾ ਕੇ ਜਦੋਂ ਮੈਂ ਘੋਲ ਕੇ ਪੀਂਦਾ ਹਾਂ, ਹੇ ਰਾਜਨ ! ਜਿੰਨਾ ਰਸ ਮੈਨੂੰ ਉਸ ਸੱਤੂ ਵਿਚ ਆਉਂਦਾ ਹੈ, ਤੂੰ ਛੱਤੀ ਪ੍ਰਕਾਰ ਦੇ ਭੋਜਨ ਵਿਚ ਵੀ ਰੱਸ ਨਹੀਂ ਲੈ ਸਕਦਾ। ਕਾਰਨ? ਮਨ ਚੁੱਪ ਕਰ ਗਿਆ ਹੈ, ਜ਼ਬਾਨ ਦਾ ਸੁਆਦ ਹਜ਼ਾਰਾਂ ਗੁਣਾ ਵੱਧ ਜਾਂਦਾ ਹੈ। ਅਨਾਹਦ ਨਾਦ ਸੁਣਾਈ ਦਿੰਦੇ ਹਨ। ਪਰਮ ਪ੍ਰਕਾਸ਼ ਦਿਖਾਈ ਦਿੰਦਾ ਹੈ। ਭਰਥਰੀ ਕਹਿੰਦੇ ਹਨ ਕਿ ਤੈਨੂੰ ਖ਼ਾਕ ਸੁਆਦ

ਦਾ ਪਤਾ ਹੈ? ਪ੍ਰਭੂ ਮਹਾਂ ਰੱਸ ਹੈ। ਉਹ ਮਹਾਂ ਰੱਸ ਅਸੀਂ ਅਨਾਹਦ ਨਾਦ ਵਿਚ ਸੁਣਦੇ ਪਏ ਹਾਂ। ਉਹ ਮਹਾਂ ਰੱਸ ਅਸੀਂ ਮਹਾਂ ਰੂਪ ਦੇ ਵਿਚ ਦੇਖਦੇ ਪਏ ਹਾਂ। ਉਹ ਮਹਾਂ ਰੱਸ ਅਸੀਂ ਭੋਜਨ ਦੇ ਰੂਪ ਵਿਚ ਮਾਣਦੇ ਪਏ ਹਾਂ। ਤੈਨੂੰ ਕੀ ਪਤਾ? ਮਨ ਚੁੱਪ ਕਰ ਜਾਏ ਤਾਂ ਪਰਮ ਪ੍ਰਾਕਾਸ਼ ਸੁਣਾਈ ਦਿੰਦਾ ਹੈ। ਫਿਰ ਅਜਿਹੀਆਂ ਕੁਝ ਸ਼ਕਤੀਆਂ ਪ੍ਰਾਪਤ ਹੁੰਦੀਆਂ ਹਨ ਜੋ ਸੁੱਤੀਆਂ ਪਈਆਂ ਹਨ, ਜਾਗ ਪੈਂਦੀਆਂ ਹਨ। ਜਿਵੇਂ ਬੰਬ ਦੇ ਅੰਦਰ ਸ਼ਕਤੀ ਤਾਂ ਬੜੀ ਹੈ, ਪਰ ਚਲਾਓ ਤਾਂ ਹੀ ਪ੍ਰਗਟ ਹੋਵੇਗੀ, ਉਂਝ ਤਾਂ ਨਹੀਂ ਨਾ। ਪੈਟਰੋਲ ਦੇ ਅੰਦਰ ਤਾਕਤ ਤਾਂ ਬੜੀ ਹੈ ਪਰ ਵਰਤਣ ਦਾ ਢੰਗ ਹੋਵੇ, ਫਿਰ ਰੇਲਾਂ ਚੱਲਣਗੀਆਂ, ਮੋਟਰਾਂ ਚੱਲਣਗੀਆਂ, ਕਾਰਖ਼ਾਨੇ ਚੱਲਣਗੇ, ਬੜਾ ਕੁਝ ਹੋਵੇਗਾ।

ਮਨੁੱਖ ਦੇ ਅੰਦਰ ਬਹੁਤ ਸ਼ਕਤੀਆਂ ਹਨ, ਜੇਕਰ ਕੋਈ ਜਗਾਵੇ ਤਾਂ ਉਹ ਜਾਗ ਪੈਂਦੀਆਂ ਹਨ। ਉਹਨਾਂ ਸ਼ਕਤੀਆਂ ਨੂੰ ਹੀ ਸਿੱਧੀਆਂ ਕਹਿੰਦੇ ਹਨ। ਦੁਨਿਆਵੀ ਬਰਕਤਾਂ ਵੀ ਪ੍ਰਾਪਤ ਹੋ ਜਾਂਦੀਆਂ ਹਨ, ਰਿੱਧੀਆਂ। ਕਹਿੰਦੇ ਹਨ ਜੇ ਤੈਨੂੰ ਗਿਆਨ ਚਾਹੀਦਾ ਹੈ, ਬੁੱਧ ਚਾਹੀਦੀ ਹੈ, ਰਿੱਧੀ ਚਾਹੀਦੀ ਹੈ, ਸਿੱਧੀ ਚਾਹੀਦੀ ਹੈ ਤਾਂ ਉਸ ਅਕਥ ਕਥਾ ਜੋ ਪ੍ਰਮਾਤਮਾ ਦਾ ਨਾਮ ਹੈ, ਇਸਨੂੰ ਸੁਣ। ਇਹ ਸਭ ਕੁਝ ਦੀ ਤੈਨੂੰ ਪ੍ਰਾਪਤੀ ਹੋਵੇਗੀ।

*ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ॥*

ਉਹ ਜਿਹੜਾ ਪਰੀਪੂਰਨ ਪ੍ਰਮਾਤਮਾ ਹੈ, ਉਹ ਜੋ ਨਾਮ ਹੈ, ਉਸ ਨੂੰ ਪਤਾ ਨਹੀਂ ਕਿੰਨੇ ਪੁਰਾਨ ਆਪਣੇ ਢੰਗ ਨਾਲ ਗਾ ਰਹੇ ਹਨ। ਕਿੰਨੇ ਸ਼ਾਸਤਰ ਆਪਣੇ ਢੰਗ ਨਾਲ ਗਾ ਰਹੇ ਹਨ। ਕਿੰਨੇ ਵੇਦ ਆਪਣੇ ਢੰਗ ਨਾਲ ਗਾ ਰਹੇ ਹਨ। ਉਸੇ ਦੀ ਗੱਲ ਕਰ ਰਹੇ ਹਨ, ਬੋਲ ਬੋਲ ਕੇ ਜੋ ਨਹੀਂ ਬੋਲਿਆ ਜਾ ਸਕਦਾ। ਉਸਦੀ ਚਰਚਾ ਕਰ ਰਹੇ ਹਨ, ਜੋ ਨਹੀਂ ਹੋ ਸਕਦੀ।

*ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ॥ ੧॥*

ਅਜਿਹਾ ਜੋ ਪਰੀਪੂਰਨ ਪ੍ਰਮਾਤਮਾ ਹੈ ਉਸ ਦੇ ਮਰਮ ਨੂੰ, ਉਸਦੇ ਰਾਜ਼ ਨੂੰ ਸ਼ੰਕਰ ਨੇ ਵੀ ਨਹੀਂ ਜਾਣਿਆ। ਕੁਰਾਨਾਂ ਨੇ ਵੀ ਅੰਤ ਕਥਨ ਨਹੀਂ ਕੀਤਾ, ਬੇਅੰਤ ਕਰਕੇ ਕਿਹਾ। ਇਹ ਸਾਰੇ ਕਹਿ ਰਹੇ ਹਨ ਕਿ ਅੰਤ ਨਹੀਂ ਪਾਇਆ ਜਾ ਸਕਦਾ। ਅਬੋਲ ਅਵਸਥਾ ਹੈ।

*ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ॥*

ਗਾ ਰਹੇ ਹਨ ਦੇਵਤੇ, ਗਾ ਰਹੇ ਹਨ ਬੜੇ ਬੜੇ ਸੰਗੀਤਕਾਰ, ਦਾਰਸ਼ਨਿਕ, ਚਿੰਤਕ। ਜਿੰਨੀ ਪਰੀਪੂਰਨ ਪ੍ਰਮਾਤਮਾ ਨੇ ਸ੍ਰਿਸ਼ਟੀ ਬਣਾਈ ਹੈ, ਆਪਣੀ ਬੁੱਧ ਨਾਲ ਗਾ ਰਹੇ ਹਨ।

*ਆਪੁ ਆਪੁਨੀ ਬੁਧਿ ਹੈ ਜੇਤੀ॥*

(ਚੋਪਈ ਸਾਹਿਬ)

*ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ॥ ੨॥*

ਪਰ ਜਿਨ੍ਹਾਂ ਉੱਪਰ ਕ੍ਰਿਪਾ ਹੋਈ ਹੈ, ਪਰੀਪੂਰਨ ਪ੍ਰਮਾਤਮਾ ਦੀ ਰਹਿਮਤ ਹੋਈ ਹੈ,

ਬਖ਼ਸ਼ਿਸ਼ ਹੋਈ ਹੈ, ਉਹ ਅਕਥ ਅਵਸਥਾ ਨੂੰ ਪ੍ਰਾਪਤ ਹੋਏ। ਉਹਨਾਂ ਦਾ ਮਨ ਚੁੱਪ ਕਰ ਗਿਆ। ਉਹ ਈਸ਼ਵਰ ਦਾ ਰੂਪ ਹੋ ਗਏ। ਉਹ ਭਲੇ ਹਨ, ਮਹਾਨ ਹਨ। ਸਾਹਿਬ ਰਹਿਮਤ ਕਰਨ, ਇਸ ਵਾਕ ਦੀਆਂ ਜੋ ਬਾਰੀਕੀਆਂ ਹਨ ਸਾਡੀ ਜ਼ਿੰਦਗੀ ਵਿਚ ਉਤਰਨ।

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*

ਅੱਜ ਸੰਗਰਾਂਦ ਹੈ। ਸਾਂਕ੍ਰਾਂਤ, ਸੂਰੀਏ ਕ੍ਰਾਂਤੀ। ਸੂਰੀਏ ਤੋਂ ਜੋ ਕ੍ਰਾਂਤੀ ਹੁੰਦੀ ਹੈ, ਪਲਟਾ ਹੁੰਦਾ ਹੈ, ਸਾਂਕ੍ਰਾਂਤ, ਸੂਰੀਏ ਕ੍ਰਾਂਤੀ।

*ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥*

(ਅੰਗ ੧੨)

ਪੰਜਾਬੀ ਵਿਚ ਅਸੀਂ ਸੰਗਰਾਂਦ ਕਹਿੰਦੇ ਹਾਂ। ਸੰਸਕ੍ਰਿਤ ਵਿਚ ਕਹਿੰਦੇ ਹਨ ਸਾਂਕ੍ਰਾਂਤੀ। ਤੇ ਪੁਰਾਣਾ ਸ਼ਬਦ ਹੈ ਸੂਰੀਏ-ਕ੍ਰਾਂਤੀ। ਸੂਰਜ ਕਰਕੇ ਜੋ ਰੁੱਤਾਂ ਬਦਲਦੀਆਂ ਹਨ, ਤਿੱਥਾਂ ਬਦਲਦੀਆਂ ਹਨ, ਮਹੀਨੇ ਬਦਲਦੇ ਹਨ, ਕ੍ਰਾਂਤੀ ਤਾਂ ਸੂਰਜ ਕਰਕੇ ਹੈ। ਜਦੋਂ ਮਨੁੱਖ ਨੂੰ ਇੰਨਾ ਬੋਧ ਨਹੀਂ ਸੀ ਤਾਂ ਮਨੁੱਖ ਨੇ ਦਿਨ, ਮਹੀਨੇ, ਗਿਣਤੀਆਂ ਦਾ ਸੰਬੰਧ ਚੰਦਰਮਾ ਨਾਲ ਜੋੜਿਆ ਸੀ। ਚੰਦਰਮਾ ਪੂਰਾ ਹੋ ਗਿਆ, ਮਾਸ ਕਹਿੰਦੇ ਨੇ ਮਹੀਨੇ ਨੂੰ। ਪੂਰਨ-ਮਾਸ, ਮਹੀਨਾ ਪੂਰਾ ਹੋ ਗਿਆ, ਪੂਰਨਮਾਸ਼ੀ ਮਹੀਨਾ ਪੂਰਾ ਹੋ ਗਿਆ। ਕਹਿੰਦੇ ਹਨ ਇਕ ਬ੍ਰਹਿਮੰਡ ਵਿਚ ਇਕ ਸੂਰਜ ਹੁੰਦਾ ਹੈ, ਇਕ ਚੰਦਰਮਾ ਹੁੰਦਾ ਹੈ। ਤੇ ਪ੍ਰਮਾਤਮਾ ਨੇ ਅਰਬਾਂ ਖਰਬਾਂ ਬ੍ਰਹਿਮੰਡ ਬਣਾਏ ਹਨ ਤੇ ਇਕ ਬ੍ਰਹਿਮੰਡ ਵਿਚ 14 ਲੋਕ ਹੁੰਦੇ ਹਨ।

*ਦੁਇ ਦੀਵੇ ਚਉਦਹ ਹਟਨਾਲੇ॥ ਜੇਤੇ ਜੀਅ ਤੇਤੇ ਵਣਜਾਰੇ॥*

(ਅੰਗ ੭੮੯)

ਇਕ ਬ੍ਰਹਿਮੰਡ, ਉਸਦੇ ਵਿਚ ਦੋ ਦੀਵੇ— ਸੂਰਜ ਤੇ ਚੰਦਰਮਾ ਤੇ ਫਿਰ 14 ਲੋਕ ਜਿੱਥੇ ਵੱਸੋਂ ਹੈ, ਜੀਵ ਜੰਤੂ ਰਹਿੰਦੇ ਹਨ। ਉਹਨਾਂ ਨੂੰ ਮੁਤਾਸਰ ਕਰਦੇ ਹਨ ਇਹ ਸੂਰਜ ਤੇ ਚੰਦਰਮਾ। ਇਸ ਵਾਸਤੇ ਗਿਣਤੀ ਦਾ ਆਧਾਰ ਕਿਤੇ ਸੂਰਜ ਬਣਿਆ ਹੈ, ਕਿਤੇ ਚੰਦਰਮਾ। ਪੈਦਾ ਕਰਦਾ ਹੈ, ਬਣਾਉਂਦਾ ਹੈ ਸੂਰਜ, ਰੱਸ ਪਾਉਂਦਾ ਹੈ ਚੰਦਰਮਾ। ਸੰਖੇਪ ਵਿਚ ਮੈਂ ਅਰਜ਼ ਕਰਾਂ, ਮੌਸਮ ਬਦਲਦੇ ਹਨ ਸੂਰਜ ਕਰਕੇ। ਭ੍ਰਿਗੂ ਨੇ ਇਹ ਕਿਹਾ ਸੀ ਜੇ ਤਨ ਦੇ ਉੱਤੇ ਸੂਰਜ ਤੇ ਚੰਦਰਮਾ ਦਾ ਅਸਰ ਪੈਂਦਾ ਹੈ ਤਾਂ ਮਨ 'ਤੇ ਵੀ ਪੈਂਦਾ ਹੋਵੇਗਾ। ਇਸ ਤੋਂ ਲੋਕਾਂ ਨੇ ਸੂਰਜ ਅਤੇ ਚੰਦਰਮਾ ਦੀ ਪੂਜਾ ਸ਼ੁਰੂ ਕਰ ਦਿੱਤੀ। ਗੁਰੂ ਨਾਨਕ ਦਾ ਜ਼ਮਾਨਾ ਆਇਆ, ਉਹਨਾਂ ਨੇ ਆਖਿਆ ਇਹ ਕਰਤੇ ਦੀ ਕਿਰਤ ਹਨ, ਕਰਤੇ ਨਹੀਂ ਹਨ। ਇਹਨਾਂ ਸੂਰਜਾਂ ਦੇ ਪਿੱਛੇ ਹੋਰ ਸੂਰਜ ਹਨ। ਫਿਰ ਹੋਰ ਸੂਰਜ ਹਨ। ਫਿਰ ਹੋਰ ਅਗਾਂਹ ਮਹਾਂ ਸੂਰਜ ਹਨ। ਇਸ ਵਾਸਤੇ ਸਾਨੂੰ ਸੂਰਜ ਤੇ ਚੰਦਰਮਾ ਨਾਲ ਨਹੀਂ ਜੋੜਿਆ। ਆਖਿਆ ਦੁੱਖ ਸੁੱਖ ਹੁੰਦਾ ਹੈ ਆਪਣੇ ਕਰਮਾਂ ਕਰਕੇ, ਚੰਦਰਮਾ ਕਰਕੇ ਨਹੀਂ, ਸੂਰਜ ਕਰਕੇ ਨਹੀਂ। ਪਹਿਲਾ ਵਾਕ-

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

ਖੇਡ ਤਾਂ ਕਰਮ ਦੀ ਹੈ। ਅਖ਼ੀਰਲਾ ਵਾਕ

*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*

ਮਹੀਨੇ ਚੰਗੇ ਹਨ। ਦਿਨ ਚੰਗੇ ਹਨ। ਰੁੱਤਾਂ ਚੰਗੀਆਂ ਹਨ। ਤਿੱਥਾਂ ਚੰਗੀਆਂ ਹਨ। ਸਾਰੇ ਹੀ ਚੰਗੇ ਹਨ, ਕੋਈ ਦਿਨ ਮਾੜਾ ਨਹੀਂ। ਖੇਡ ਆ ਗਈ ਕਰਮ ਦੀ, ਰੁੱਤਾਂ ਦੀ ਨਹੀਂ, ਤਿੱਥਾਂ ਦੀ ਨਹੀਂ, ਸੂਰਜ ਦੀ ਨਹੀਂ, ਚੰਦਰਮਾ ਦੀ ਨਹੀਂ। ਬਾਰਹਮਾਹ ਵਿਚ ਵੀ ਮਹਿਮਾ ਪ੍ਰਮਾਤਮਾ ਦੀ ਹੈ। ਕਿਰਤ ਉਸ ਕਰਤੇ ਦੀ ਹੈ ਤੇ ਕਰਤੇ ਦੀ ਸਿਫਤੋ-ਸਾਲਾਹ ਕਰਾਂਗੇ ਕਿਰਤ ਨੂੰ ਦੇਖਕੇ। ਕਿਰਤ ਮਹਾਨ ਹੈ ਤਾਂ ਕਰਤਾ ਮਹਾਨ ਹੈ। ਤਸਵੀਰ ਬੜੀ ਮਹਾਨ ਹੈ ਤਾਂ ਚਿੱਤਰਕਾਰ ਆਪੇ ਹੀ ਮਹਾਨ ਹੈ। ਸੰਗੀਤ ਦੀ ਧੁੰਨ ਮਹਾਨ ਹੈ ਤਾਂ ਸੰਗੀਤਕਾਰ ਆਪੇ ਹੀ ਮਹਾਨ ਹੈ। ਕਵਿਤਾ ਬੜੀ ਉੱਚੀ ਹੈ ਤਾਂ ਕਵੀ ਬੜਾ ਮਹਾਨ ਹੈ। ਕਿਰਤ ਬੜੀ ਮਹਾਨ ਹੈ ਤਾਂ ਕਰਤਾ ਬੜਾ ਮਹਾਨ ਹੈ। ਪ੍ਰਮਾਤਮਾ ਮਹਾਂ ਸੂਰਜਾਂ ਦਾ ਸੂਰਜ ਹੈ, ਉਸਨੇ ਇਹ ਸੂਰਜ ਬਣਾਏ। ਸਾਹਿਬ ਕੱਤਕ ਦੇ ਮਹੀਨੇ ਦਾ ਉਪਦੇਸ਼ ਦਿੰਦੇ ਹਨ ਕਿ ਆਪਣੇ ਦੁੱਖਾਂ ਲਈ ਕਦੀ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ, ਇਹ ਤੇਰੇ ਕਰਮਾਂ ਦਾ ਦੋਸ਼ ਹੈ। ਕਰਮ ਬੀਜ ਹੈ, ਬੀਜ ਦੇ ਵਿਚੋਂ ਹੀ ਫਲ ਨਿਕਲਦਾ ਹੈ। ਫਲ ਮਾੜਾ ਨਿਕਲਿਆ, ਬੀਜ ਠੀਕ ਨਹੀਂ ਸੀ। ਦੁੱਖ ਨਿਕਲਿਆ, ਕਰਮ ਠੀਕ ਨਹੀਂ ਸੀ। ਦੁੱਖ ਸੁੱਖ ਫਲ ਹੈ। ਕਰਮ ਬੀਜ ਹੈ।



*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*

ਅਸ਼ੁੱਭ ਕਰਮਾਂ ਦੇ ਵਿਚੋਂ ਇਕ ਮੂਲ ਅਸ਼ੁੱਭ ਕਰਮ ਹੈ, ਪ੍ਰਮਾਤਮਾ ਨੂੰ ਭੁੱਲ ਜਾਣਾ। ਕਿਉਂਕਿ ਜਦੋਂ ਉਸਨੂੰ ਬੰਦਾ ਭੁੱਲ ਜਾਂਦਾ ਹੈ, ਫਿਰ ਕਦਮ ਕਦਮ 'ਤੇ ਭੁੱਲਦਾ ਹੈ। ਜੋ ਪ੍ਰਮਾਤਮਾ ਤੋਂ ਭੁੱਲਿਆ, ਉਸਦਾ ਕੁਝ ਵੀ ਸਹੀ ਨਹੀਂ। ਪ੍ਰਮਾਤਮਾ ਜਿਸ ਦੀ ਯਾਦ ਵਿਚ ਹੈ, ਉਸਦਾ ਕੁਝ ਵੀ ਗ਼ਲਤ ਨਹੀਂ। ਉਹ ਤਾਂ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ। ਜੇਕਰ ਉਸਨੂੰ ਭੁੱਲ ਗਿਆ ਤਾਂ ਸਾਰੇ ਸੋਗ ਸੰਤਾਪ ਉਸਨੂੰ ਚਮੜਨਗੇ।

*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*

ਪ੍ਰਮਾਤਮਾ ਤੋਂ ਵੇਮੁਖ ਹੁੰਦਿਆਂ ਅਨੰਤ ਜਨਮਾਂ ਦਾ ਵਿਜੋਗ ਲੱਗ ਜਾਂਦਾ ਹੈ। ਜੰਮਦਾ ਰਹਿੰਦਾ ਹੈ, ਮਰਦਾ ਰਹਿੰਦਾ ਹੈ, ਮਿਲਾਪ ਨਸੀਬ ਨਹੀਂ ਹੁੰਦਾ।

*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*

ਤੈਨੂੰ ਭੁਲਾ ਕੇ ਜਿੰਨੇ ਮਾਇਆ ਦੇ ਭੋਗ ਸਨ। ਪਦਾਰਥਾਂ ਦੇ ਰੱਸ ਸਨ, ਜੋ ਮਿੱਠਾ ਕਰਕੇ ਸੇਵਨ ਕਰਦਾ ਰਿਹਾ, ਸਭ ਕੌੜੇ ਹੋ ਗਏ, ਸਭ ਦੁੱਖ ਰੂਪ ਵਿਚ ਆ ਕੇ ਪ੍ਰਗਟ ਹੋਏ। ਜਿਨ੍ਹਾਂ ਨੂੰ ਦੁੱਖ ਜਾਣਦਾ ਸੀ, ਸਭ ਦੁੱਖ ਹੋ ਕੇ ਸਾਹਮਣੇ ਪ੍ਰਗਟ ਹੋਏ।

*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*

ਰੋਣਾ ਤਾਂ ਹੁਣ ਰੋਜ਼ ਦਾ ਹੈ, ਪਰ ਵਿਚੋਲਾ ਕੌਣ ਬਣੇ? ਹੁਣ ਕੌਣ ਛੁਡਾਵੇ? ਕਰਮ ਹੀ ਸਨ ਜਿਨ੍ਹਾਂ ਨੇ ਪ੍ਰਭੂ ਨਾਲ ਜੋੜਨਾ ਸੀ। ਕਰਮ ਹੀ ਹਨ ਜਿਨ੍ਹਾਂ ਨੇ ਵਿਛੋੜ ਕੇ ਰੱਖ ਦਿੱਤਾ ਹੈ। ਇਸ ਤਰ੍ਹਾਂ ਦੇ ਕਰਮ ਤਾਂ ਕੀਤੇ ਹਨ, ਹੁਣ ਵਿਚੋਲਾ ਕੌਣ ਬਣੇ? ਛੁਡਾਵੇ ਕੌਣ? ਦੁੱਖ ਤਾਂ ਭੋਗਣੇ ਪੈਣਗੇ।

*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥*

ਜਿਹੜਾ ਕਰਮ ਅਸੀਂ ਕਰਦੇ ਹਾਂ, ਉਸਦਾ ਸੰਸਕਾਰ ਬਣ ਜਾਂਦਾ ਹੈ।

*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*

(ਅੰਗ ੪)

ਜੋ ਅਸੀਂ ਕਰਦੇ ਹਾਂ ਅੰਦਰ ਉਸਦਾ ਸੰਸਕਾਰ ਬਣ ਜਾਂਦਾ ਹੈ, ਲਿਖਿਆ ਜਾਂਦਾ ਹੈ। ਕਰਨਾ ਬੀਜ ਹੈ, ਗੋਡ ਦਿੱਤਾ ਹੈ ਤੇ ਗੋਡ ਦਿੱਤਾ ਤਾਂ ਅੰਕੁਰਿਤ ਹੋਵੇਗਾ, ਇਹ ਫਲੀਭੂਤ ਹੋਵੇਗਾ। ਸਾਹਿਬ ਇੱਥੇ ਕਹਿੰਦੇ ਹਨ ਕਿ ਜੋ ਧੁਰ ਦਰਗਾਹੋਂ ਲਿਖਿਆ ਹੈ, ਜੋ ਪ੍ਰਭੂ ਨੇ ਵਿਧਾਨ ਬਣਾਇਆ ਹੈ, ਹੁਣ ਇਸਨੂੰ ਕੋਈ ਮਿਟਾ ਨਹੀਂ ਸਕਦਾ। ਇਸਦੇ ਵਿਚ ਕੋਈ ਵਿਚੋਲਾ ਨਹੀਂ ਹੋ ਸਕਦਾ। ਇਸਦੇ ਵਿਚ ਕੋਈ ਸਹਾਇਕ ਨਹੀਂ ਹੋ ਸਕਦਾ।

*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*



ਵੱਡੇ ਭਾਗਾਂ ਨਾਲ ਜਦੋਂ ਮੇਰਾ ਪ੍ਰਭੂ ਮੈਨੂੰ ਮਿਲੇ ਤਾਂ ਮੇਰੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥ ੯॥*

ਸਾਹਿਬ ਅੱਗੇ ਅਰਦਾਸ ਹੈ ਕਿ ਮੈਨੂੰ ਆਪਣੇ ਚਰਨਾਂ ਵਿਚ ਰੱਖ ਲਉ। ਜੇਕਰ ਕੱਤਕ ਦਾ ਮਹੀਨਾ ਸਤਿਸੰਗ ਵਿਚ ਬਤੀਤ ਹੋਵੇ, ਪ੍ਰਭੂ ਦੀ ਯਾਦ ਵਿਚ ਬਤੀਤ ਹੋਵੇ ਤਾਂ ਸੁੱਖਾਂ ਦੇ ਫੁੱਲ ਫੱਲ ਨਾਲ ਝੋਲੀ ਭਰ ਜਾਂਦੀ ਹੈ। ਜੀਵਨ ਅਨੰਦਮਈ ਹੋ ਜਾਂਦਾ ਹੈ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਨਿਰਮਲ ਭਏ ਸਰੀਰ ਜਨ ਧੂਰੀ ਨਾਇਆ॥

ਸਲੋਕ॥

*ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ॥*
*ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ॥ ੧॥*
*ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ॥*
*ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ॥ ੨॥*
*ਪਉੜੀ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ॥*
*ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ॥*
*ਨਿਰਮਲ ਭਏ ਸਰੀਰ ਜਨ ਧੂਰੀ ਨਾਇਆ॥*
*ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ॥*
*ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ॥ ੧੮॥*

(ਅੰਗ ੭੦੯)



ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਓ ! ਪਾਵਨ ਪਵਿੱਤਰ ਵਾਕ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਪੰਜਵੇਂ ਗੁਰੂ ਨਾਨਕ ਜੀ ਦਾ ਅਤੇ ਵਾਰ ਹੈ ਜੈਤਸਰੀ ਦੀ। ਮਨੁੱਖ ਦੀ ਮੂਲ ਸਮੱਸਿਆ ਹੈ, ਦੁੱਖ। ਦੁੱਖ ਸਿਰਫ਼ ਜੀਵਨ ਦੇ ਵਿਚ ਹੀ ਨਹੀਂ। ਜਗਤ ਹੀ ਦੁੱਖ ਹੈ। ਸੰਸਾਰ ਹੀ ਦੁੱਖ ਹੈ। ਸੰਸਾਰ ਦੇ ਵਿਚ ਜੀਉਂਦਿਆਂ ਹੋਇਆਂ, ਸੰਸਾਰ ਦੇ ਵਿਚ ਰਹਿੰਦਿਆਂ ਹੋਇਆਂ ਦੁੱਖ ਦੇ ਵਿਚ ਰਹਿਣਾ ਪਏਗਾ। ਦੁੱਖ ਦੇ ਵਿਚ ਜੀਵਣਾ ਪਏਗਾ। ਬੰਦੇ ਦਾ ਇਵੇਂ ਖ਼ਿਆਲ ਹੁੰਦਾ ਹੈ ਕਿ ਸਿਰਫ਼ ਮੈਂ ਹੀ ਦੁਖੀ ਹਾਂ, ਜਗਤ ਤਾਂ ਸੁੱਖੀ ਹੈ। ਇਸੇ ਨੂੰ ਅਗਿਆਨ ਕਹਿੰਦੇ ਹਨ। ਗਿਆਨ ਦਾ ਬੋਧ ਜਾਂ ਇੰਝ ਕਹਿ ਲਉ ਗਿਆਨ ਦੀ ਕਿਰਨ ਇਥੋਂ ਆਰੰਭ ਹੁੰਦੀ ਹੈ। ਕਿਉਂਕਿ ਜਗਤ ਦੁੱਖੀ ਹੈ ਤਾਂ ਮੈਂ ਵੀ ਦੁੱਖੀ ਹਾਂ। ਸੰਸਾਰ ਦੁੱਖੀ ਹੈ ਤਾਂ ਮੈਂ ਵੀ ਦੁੱਖੀ ਹਾਂ। ਇਹ ਸਹੀ ਬੋਧ ਹੈ। ਇਹ ਸਹੀ ਗਿਆਨ ਹੈ। ਅਗਿਆਨ ਮੈਂ ਦੁੱਖੀ ਹਾਂ, ਜਗਤ ਤਾਂ ਮੌਜਾਂ ਪਿਆ ਕਰਦਾ ਹੈ। ਮੈਂ ਰੋ ਰਿਹਾ ਹਾਂ, ਘਰ ਦੇ ਵਿਚ ਤਾਂ ਹਾਸੇ ਹੀ ਹਾਸੇ ਹਨ। ਮੈਂ ਮੁਰਝਾਇਆ

ਹੋਇਆ ਹਾਂ, ਕੁਮਲਾਇਆ ਹੋਇਆ ਹਾਂ, ਜਗਤ ਦੇ ਵਿਚ ਤਾਂ ਖੇੜਾ ਹੀ ਖੇੜਾ ਹੈ। ਕੇਵਲ ਮੈਂ ਹੀ ਸੰਤਾਪ ਗ੍ਰਸਤ ਹਾਂ, ਬਾਕੀ ਤਾਂ ਆਨੰਦ ਹੀ ਆਨੰਦ ਹੈ। ਇਹ ਅਗਿਆਨ ਹੈ। ਮਿਲਦੇ ਹਨ ਲੋਕੀਂ ਜਿਨ੍ਹਾਂ ਦੀ ਮੂਲ ਸਮੱਸਿਆ ਹੈ ਦੁੱਖ ਤੇ ਅੰਦਰ ਅਗਿਆਨ ਵੀ ਹੈ ਕਿ ਅਸੀਂ ਦੁੱਖੀ ਹਾਂ, ਜਗਤ ਤਾਂ ਮੌਜਾਂ ਪਿਆ ਕਰਦਾ ਹੈ।

ਦੂਰ ਕਿਉਂ ਜਾਉ। ਵੱਡੇ ਤੋਂ ਵੱਡੇ ਸੰਤ ਦੀ ਯਾਤਰਾ ਵੀ ਧਰਮ ਦੀ ਇਥੋਂ ਹੀ ਸ਼ੁਰੂ ਹੁੰਦੀ ਹੈ। ਫਿਰ ਇਕ ਦਿਨ ਸਮਝ ਆਉਂਦੀ ਹੈ, ਜਗਤ ਹੀ ਦੁੱਖ ਹੈ। ਸੰਸਾਰ ਹੀ ਦੁੱਖ ਹੈ। ਇਹ ਗਿਆਨ ਦਾ ਦੂਸਰਾ ਚਰਣ ਹੈ। ਇਹ ਗਿਆਨ ਦੀ ਯਾਤਰਾ ਅਗਿਆਨ ਤੋਂ ਹੀ ਹੋਵੇਗੀ। ਹੋਰ ਕਿੱਥੋਂ ਹੋਵੇਗੀ ਕਿ ਫਲਾਨੇ ਨੂੰ ਗਿਆਨ ਹੋ ਗਿਆ ਹੈ। ਇਸਦਾ ਮਤਲਬ ਪਹਿਲੇ ਅਗਿਆਨ ਸੀ। ਫਲਾਨੇ ਨੂੰ ਸਮਝ ਮਿਲ ਗਈ ਹੈ। ਇਸਦਾ ਮਤਲਬ ਪਹਿਲੇ ਨਾ-ਸਮਝ ਸੀ। ਇਹ ਤਾਂ ਕਬੂਲ ਕਰਨਾ ਪਏਗਾ। ਫਲਾਨੇ ਘਰ ਵਿਚ ਤਾਂ ਚਾਨਣਾ ਹੋ ਗਿਆ ਹੈ। ਇਸਦਾ ਮਤਲਬ ਪਹਿਲੇ ਅੰਧੇਰਾ ਸੀ। ਇੰਨਾ ਹੀ ਆਖਣਾ ਪਏਗਾ। ਇਹ ਖ਼ਿਆਲ ਮੈਨੂੰ ਇਸ ਸਲੋਕ ਨੇ ਦਿੱਤਾ ਹੈ। ਧੰਨ ਗੁਰੂ ਅਰਜਨ ਦੇਵ ਜੀ ਦੇ ਪਾਵਨ ਸਲੋਕ ਨੇ।

*ਦਇਆ ਕਰਣੰ ਦੁਖ ਹਰਣੰ॥*

ਮੂਲ ਸਮੱਸਿਆ ਦੁੱਖ ਹੈ। ਬਾਬਾ ਫ਼ਰੀਦ ਕਹਿੰਦੇ ਹਨ ਕਿ ਇਹ ਨਾ-ਸਮਝੀ ਹੈ ਜਾਂ ਦੂਜੇ ਸ਼ਬਦਾਂ ਵਿਚ ਕਹਿ ਦੇਈਏ ਕਿ ਇਹ ਅਗਿਆਨ ਬਾਬਾ ਫ਼ਰੀਦ ਕਹਿੰਦੇ ਹਨ, ਮੈਨੂੰ ਵੀ ਸੀ। ਮੈਂ ਵੀ ਐਸਾ ਹੀ ਸਮਝਦਾ ਸੀ।

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*

(ਅੰਗ ੧੩੮੨)

ਮੈਂ ਤਾਂ ਇਸ ਤਰ੍ਹਾਂ ਹੀ ਸਮਝਦਾ ਸੀ ਕਿ ਬਸ ਮੈਂ ਹੀ ਦੁੱਖੀ ਹਾਂ। ਫ਼ਰੀਦ ਦੀ ਤਰ੍ਹਾਂ ਇਹ ਪਹਿਲੀ ਅਵਸਥਾ ਸਾਰਿਆਂ ਕੋਲ ਹੁੰਦੀ ਹੈ। ਫ਼ਰੀਦ ਦੀ ਤਰ੍ਹਾਂ ਦੂਸਰੀ ਤਰ੍ਹਾਂ ਦੀ ਅਵਸਥਾ ਕੋਈ ਕਰੋੜਾਂ ਵਿਚ ਇਕ ਅੱਧ ਕੋਲ ਹੁੰਦੀ ਹੈ। ਕੋਈ ਮੰਨੇ ਭਾਵੇਂ ਨਾ ਮੰਨੇ। ਇਸ ਵਾਸਤੇ ਹਰ ਇਕ ਦੇ ਕੋਲੋਂ ਗਿਲਾ ਸੁਣੋਗੇ। ਮੈਂ ਦੁੱਖੀ ਹਾਂ। ਅਤੇ ਜਿਸ ਤਰ੍ਹਾਂ ਮੈਂ ਦੁੱਖੀ ਹਾਂ, ਕੋਈ ਵੀ ਦੁੱਖੀ ਨਹੀਂ। ਤੇ ਜੇ ਕਿਸੇ ਨੂੰ ਕਹਿ ਦੇਈਏ ਜਗਤ ਹੀ ਦੁੱਖੀ ਹੈ। ਅਗਲਾ ਸੋਚਦਾ ਹੈ ਇਸ ਨੇ ਤਸੱਲੀ ਨਹੀਂ ਕਰਾਈ। ਹੁਣ ਤਾਂ ਮੈਨੂੰ ਇਸ ਤਰ੍ਹਾਂ ਬਹੁਤੇ ਲੋਕ ਕਹਿਣਾ ਹੱਟ ਗਏ ਹਨ, ਕਿਉਂਕਿ ਮੈਂ ਉਹਨਾਂ ਦੀ ਤਸੱਲੀ ਨਹੀਂ ਕਰਾਉਂਦਾ ਕਿਉਂਕਿ ਜਦ ਮੈਨੂੰ ਕੋਈ ਕਹਿੰਦਾ ਹੈ ਕਿ ਮੈਂ ਬਹੁਤ ਦੁੱਖੀ ਹਾਂ ਤਾਂ ਮੈਂ ਕਹਿ ਦਿੰਦਾ ਹਾਂ ਕਿ ਜਗਤ ਹੀ ਦੁੱਖੀ ਹੈ। ਜੇ ਤੂੰ ਦੁੱਖੀ ਹੈਂ ਤਾਂ ਕਿਹੜੀ ਨਵੀਂ ਗੱਲ ਹੋ ਗਈ। ਤੇਰੇ ਕੋਲ ਦੁੱਖ ਹੈ ਤਾਂ ਕਿਹੜੀ ਵੱਡੀ ਗੱਲ ਹੋ ਗਈ। ਜਗਤ ਹੀ ਦੁੱਖੀ ਹੈ। ਅਗਲੇ ਉਪਾਅ ਢੰਗ ਪੁੱਛਦੇ ਹਨ ਤੇ ਮੈਂ ਕਹਿੰਦਾ ਹਾਂ ਕਿ ਜਿੰਨੇ ਚਿਰ ਤੱਕ ਜੀਵਨ ਹੈ, ਜਿੰਨੇ ਚਿਰ ਤੱਕ ਜਗਤ ਦੇ ਵਿਚ ਹੋ, ਸੰਸਾਰੀ ਹੋ, ਦੁੱਖ ਹੀ ਹੈ। ਆਮ ਲੋਕੀਂ ਤਾਂ ਤਸੱਲੀਆਂ ਚਾਹੁੰਦੇ

ਹਨ। ਢਾਰਸ ਚਾਹੁੰਦੇ ਹਨ। ਝੂਠੀ ਢਾਰਸ ਦੇਣ ਦੀ ਮੇਰੀ ਆਦਤ ਨਹੀਂ, ਬਸ ਇੰਨੀ ਗੱਲ ਹੈ। ਆਦਤ ਹੀ ਨਹੀਂ। ਬਾਬਾ ਫ਼ਰੀਦ ਕਹਿੰਦੇ ਹਨ–

ਫਰੀਦਾ ਮੈਂ ਜਾਨਿਆ ਦੁਖ ਮੁਝ ਕੂ

ਇੰਝ ਕਹਿ ਲਈਏ ਕਿ ਬਾਬਾ ਫ਼ਰੀਦ ਜੀ, ਤੁਸੀਂ ਕੀ ਜਾਨਿਆ, ਸਾਰਾ ਜਗਤ ਹੀ ਦੁੱਖੀ ਹੈ। ਪਰਮ ਆਨੰਦ ਪ੍ਰਮਾਤਮਾ ਦੀ ਯਾਤਰਾ ਤਾਂ ਇਸੇ ਗਿਆਨ ਤੋਂ ਸ਼ੁਰੂ ਹੁੰਦੀ ਹੈ। ਇਸਨੂੰ ਭਾਵੇਂ ਅਗਿਆਨ ਕਹਿ ਲਉ। ਮੈਂ ਦੁੱਖੀ ਹਾਂ। ਮੈਂ ਦੁੱਖੀ ਨਹੀਂ ਹਾਂ, ਤਾਂ ਧਰਮ ਦੇ ਮਾਰਗ 'ਤੇ ਯਾਤਰਾ ਨਹੀਂ ਹੋ ਸਕਦੀ। ਮੈਂ ਦੁੱਖੀ ਨਹੀਂ ਹਾਂ, ਇਹ ਇਤਨਾ ਅਗਿਆਨੀ ਹੈ ਕਿ ਇਸਨੂੰ ਆਪਣੇ ਦੁੱਖ ਦਾ ਵੀ ਨਹੀਂ ਪਤਾ, ਸੁੱਖ ਦਾ ਕੀ ਖ਼ਾਕ ਪਤਾ ਹੋਵੇਗਾ। ਇਹ ਤਾਂ ਇਤਨਾ ਅਗਿਆਨੀ ਹੈ। ਪੱਥਰ ਦੇ ਟੁਕੜੇ ਟੁਕੜੇ ਕਰ ਦੇਈਏ। ਤੋੜਿਆ ਜਾ ਰਿਹਾ ਹੈ। ਹੈ ਤਾਂ ਦੁੱਖੀ, ਪਰ ਕਿਉਂਕਿ ਉਸਦੇ ਕੋਲ ਬੋਧ ਨਹੀਂ, ਸਮਝ ਨਹੀਂ ਤਾਂ ਕਈ ਬਿਲਕੁਲ ਪੱਥਰ ਹੁੰਦੇ ਹਨ।

ਇਹਨਾਂ ਪੱਥਰਾਂ ਦੇ ਵਿਚੋਂ ਪੂਰਨ ਪੱਥਰ ਇਕ ਪੁਰਸ਼ ਮੁਗਲ ਸਮਰਾਟ ਬਾਬਰ, ਜੋ ਕਹਿੰਦਾ ਹੈ ਦੁਨੀਆਂ ਬੜੀ ਰੰਗੀਨ ਹੈ। ਕੌਣ ਕਹਿੰਦਾ ਹੈ ਬਦਰੰਗ ਹੈ। ਦੁਨੀਆਂ ਬੜੀ ਰਸਦਾਇਕ ਹੈ। ਕੌਣ ਕਹਿੰਦਾ ਹੈ ਬੇਰਸੀ ਹੈ। ਦੁਨੀਆਂ ਦੇ ਵਿਚ ਬੜਾ ਸੁਹੱਪਣ ਹੈ। ਕੌਣ ਕਹਿੰਦਾ ਹੈ ਬਦਸੂਰਤੀ ਹੈ। ਜਿਸਨੂੰ ਆਲਮ ਦੇ ਵਿਚ, ਜਗਤ ਦੇ ਵਿਚ ਸੁੱਖ ਦਿਖਾਈ ਦਿੰਦਾ ਹੈ, ਉਹ ਅਚੇਤ ਹੈ ਤੇ ਅਚੇਤ ਬੰਦਾ ਲੋਭੀ ਹੋਵੇਗਾ। ਕਹਿੰਦੇ ਹਨ ਕਿ ਮਨੁੱਖ ਦੋ ਤਰੀਕੇ ਨਾਲ ਵਿਕਸਿਤ ਹੁੰਦਾ ਹੈ, ਕੋਈ ਬਾਹਰੋਂ ਤੇ ਕੋਈ ਅੰਦਰੋਂ। ਤੇ ਕੋਈ ਅੰਦਰੋਂ ਬਾਹਰੋਂ ਦੋਵੇਂ ਪੱਖ ਤੋਂ। ਕੋਈ ਲੋਕ ਦੇ ਤੱਲ 'ਤੇ ਵਿਕਸਿਤ ਹੁੰਦਾ ਹੈ। ਕੋਈ ਪਰਲੋਕ ਦੇ ਤੱਲ 'ਤੇ ਵਿਕਸਿਤ ਹੁੰਦਾ ਹੈ। ਕੋਈ ਲੋਕ ਪਰਲੋਕ ਦੋਹਾਂ ਤੱਲਾਂ 'ਤੇ ਵਿਕਸਿਤ ਹੁੰਦਾ ਹੈ।

ਇਕ ਉਦਾਹਰਨ ਦੇਵਾਂ। ਕਿਉਂਕਿ ਪਿਆਸ ਤਾਂ ਸੰਤ ਨੂੰ ਵੀ ਲੱਗਦੀ ਹੈ। ਪੰਛੀ ਨੂੰ ਵੀ ਲੱਗਦੀ ਹੈ। ਪਸ਼ੂ ਨੂੰ ਵੀ ਲੱਗਦੀ ਹੈ। ਮੂਰਖ ਨੂੰ ਵੀ ਲੱਗਦੀ ਹੈ। ਤਾਂ ਪਾਣੀ ਤਾਂ ਬਾਹਰੋਂ ਹੀ ਲੱਭੇਗਾ। ਹੋਰ ਕਿੱਥੋਂ ਲੱਭੇਗਾ। ਬਾਹਰਮੁੱਖੀ ਦੀ ਨਿੰਦਾ ਨਹੀਂ ਹੈ। ਬਾਹਰਮੁੱਖੀ ਦੀ ਉਸ ਵਕਤ ਨਿੰਦਾ ਹੈ ਜਦ ਉਹ ਕਹਿ ਦੇਵੇ ਸਭ ਕੁਝ ਬਾਹਰ ਹੀ ਬਾਹਰ ਹੈ, ਅੰਦਰ ਕੁਝ ਵੀ ਨਹੀਂ ਹੈ। ਇਹ ਲੋਭੀ ਮਨੁੱਖ ਦੀ ਪਹਿਚਾਣ ਹੈ। ਬਾਹਰ ਦਾ ਸਾਰਾ ਵਿਕਾਸ ਲੋਭ ਕਰਕੇ ਹੁੰਦਾ ਹੈ। ਲੋਭ ਵਿਕਸਿਤ ਕਰਦਾ ਹੈ। ਲੋਭ ਬੈਠਣ ਨਹੀਂ ਦਿੰਦਾ। ਲੋਭ ਦੌੜਾਉਂਦਾ ਹੈ, ਭਜਾਉਂਦਾ ਹੈ। ਇਤਨਾ ਦੌੜਾਉਂਦਾ ਹੈ, ਇਤਨਾ ਭਜਾਉਂਦਾ ਹੈ ਕਿ ਲੋਭੀ ਕਹਿ ਸਕਦਾ ਹੈ ਕਿ ਮੇਰੇ ਕੋਲ ਤਾਂ ਰੋਟੀ ਖਾਣ ਦਾ ਵੀ ਵਕਤ ਨਹੀਂ। ਤੇ ਭੱਜਦੌੜ ਤਾਂ ਰੋਟੀ ਵਾਸਤੇ ਸੀ। ਮੇਰੇ ਕੋਲ ਆਰਾਮ ਕਰਨ ਦਾ ਵੀ ਵਕਤ ਨਹੀਂ। ਇਹ ਭੱਜ ਦੌੜ ਤਾਂ ਸਾਰੀ ਆਰਾਮ ਕਰਨ ਵਾਸਤੇ ਸੀ। ਬਾਹਰ ਦਾ ਸਾਰਾ ਵਿਕਾਸ ਲੋਭ 'ਤੇ ਖੜਾ ਹੈ। ਅੰਦਰ ਦਾ ਸਾਰਾ ਵਿਕਾਸ ਸੰਤੋਖ 'ਤੇ ਖੜਾ ਹੈ।

ਉਸ ਮਨੁੱਖ ਦੀ ਅੰਦਰ ਗਤੀ ਨਹੀਂ ਹੋ ਸਕਦੀ ਜੋ ਸੰਤੁਸ਼ਟ ਨਹੀਂ ਹੈਂ ਤਾਂ ਕੀ ਸੰਤੁਸ਼ਟ

ਬਾਹਰੋਂ ਵਿਕਸਿਤ ਨਹੀਂ ਹੁੰਦਾ? ਐਸਾ ਨਹੀਂ ਹੈ। ਸੰਤੁਸ਼ਟ ਤੋਂ ਮੁਰਾਦ ਹੈ ਉੱਦਮ ਤਾਂ ਮੈਂ ਕਰਾਂਗਾ। ਲੋੜਾਂ ਤਾਂ ਮੇਰੀਆਂ ਵੀ ਹਨ। ਸਫਲਤਾ ਮਿਲ ਗਈ ਤਾਂ ਪ੍ਰਭੂ ਤੇਰਾ ਧੰਨਵਾਦ, ਸਫਲਤਾ ਨਹੀਂ ਮਿਲੀ ਤਾਂ ਵੀ ਤੇਰਾ ਧੰਨਵਾਦ। ਕਿਉਂਕਿ ਉਸ ਅਸਫਲਤਾ ਦੇ ਵਿਚ ਵੀ ਤੂੰ ਸ਼ਾਇਦ ਮੇਰੇ ਲਈ ਸਫਲਤਾ ਮਿੱਥੀ ਹੋਈ ਹੈ ਪਰ ਮੈਨੂੰ ਦਿਖਾਈ ਨਹੀਂ ਦਿੰਦੀ। ਬਸ ਇੰਨੀ ਗੱਲ ਹੈ। ਅਸਫਲਤਾ ਕਰਕੇ ਜੋ ਦੁੱਖੀ ਹੋ ਗਿਆ, ਬਸ ਇਹੀ ਸੰਸਾਰੀ ਹੈ। ਜੋ ਮੈਂ ਚਾਹਿਆ ਸੀ ਹੋਇਆ ਨਹੀਂ ਤਾਂ ਮੈਂ ਦੁੱਖੀ ਹਾਂ। ਇਹ ਕੌਣ ਦੱਸੇ, ਇੰਨਾ ਵੱਡਾ ਬ੍ਰਹਿਮੰਡ ਤੇਰੀ ਚਾਹਤ ਨਾਲ ਨਹੀਂ ਚੱਲ ਰਿਹਾ। ਕਿਸੇ ਦੀ ਚਾਹਤ ਨਾਲ ਚੱਲ ਰਿਹਾ ਹੈ। ਉਸੇ ਦੀ ਚਾਹਤ, ਉਸੇ ਦੀ ਮਰਜ਼ੀ ਨਾਲ ਸਰੀਰ ਵਿਚ ਖ਼ੂਨ ਚੱਲ ਰਿਹਾ ਹੈ। ਸਰੀਰ ਵਿਚ ਸੁਆਸ ਚੱਲ ਰਹੇ ਹਨ। ਦਿਲ ਧੜਕ ਰਿਹਾ ਹੈ। ਇਤਨਾ ਜ਼ਰੂਰੀ ਕੰਮ ਅਤੇ ਅਹਿਮ ਕੰਮ। ਦਿਲ ਦੀ ਧੜਕਨ ਬੰਦ ਹੋ ਜਾਏ, ਗਏ। ਸੁਆਸਾਂ ਦੀ ਹਰਕਤ ਬੰਦ ਹੋ ਜਾਏ, ਗਏ। ਖ਼ੂਨ ਦੀ ਹਰਕਤ ਬੰਦਾ ਹੋ ਜਾਏ, ਖ਼ਤਮ। ਇਤਨਾ ਜ਼ਰੂਰੀ ਕੰਮ ਪ੍ਰਮਾਤਮਾ ਨੇ ਆਪਣੇ ਹੱਥ ਵਿਚ ਲਿਆ ਹੈ। ਬਹੁਤ ਕੁਝ ਤੇਰੇ ਲਈ ਜੋ ਹੋਵੇਗਾ ਉਸੇ ਦੀ ਚਾਹਤ ਹੈ, ਕਿਉਂਕਿ ਉਸੇ ਦੀ ਚਾਹਤ ਨਾਲ ਖ਼ੂਨ ਚੱਲ ਰਿਹਾ ਹੈ, ਸੁਆਸ ਚੱਲ ਰਹੇ ਹਨ, ਦਿਲ ਧੜਕ ਰਿਹਾ ਹੈ। ਇਹ ਚਾਹਤ ਉਸੇ ਦੀ ਹੈ, ਪਰ ਇਤਨੀ ਸੂਝ-ਬੂਝ ਹੋਵੇ। ਭਗਤ ਨੂੰ ਅੰਦਰੋਂ ਕੋਈ ਲੋੜ ਮਹਿਸੂਸ ਹੋਈ ਹੈ। ਇਹ ਸੋਚਦਾ ਹੈ, ਪੂਰੀ ਹੋ ਜਾਏ। ਹੋ ਗਈ ਪੂਰੀ, ਤਾਂ ਵੀ ਠੀਕ। ਨਹੀਂ ਹੋਈ ਪੂਰੀ, ਤਾਂ ਵੀ ਠੀਕ। ਆਖ਼ਿਰ ਸਾਹਿਬ ਕਹਿੰਦੇ ਹਨ ਕਿ ਕਈ ਦਫ਼ਾ ਲੋੜ ਉਸਦੇ ਅੰਦਰ ਭਾਸਦੀ ਨਹੀਂ, ਹੋ ਸਕਦੀ ਹੈ ਅਤੇ ਅਜੇ ਉਸਨੂੰ ਮਹਿਸੂਸ ਨਹੀਂ ਹੋਈ, ਪਰੰਤੂ ਪ੍ਰਭੂ ਪੂਰੀ ਕਰ ਦਿੰਦਾ ਹੈ। ਬੜੀ ਕੀਮਤੀ ਪੰਗਤੀ ਹੈ-

*ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥*

(ਅੰਗ ੬੩੮)

ਮੂਲ ਗੱਲ ਇੱਥੇ ਹੈ ਅਚਿੰਤ। ਅਜੇ ਤਾਂ ਚਿੰਤਾ ਵੀ ਨਹੀਂ ਕੀਤੀ ਸੀ ਕਿ ਇਹ ਹੋਵੇ। ਅਜੇ ਤਾਂ ਇਸਨੇ ਫ਼ਿਕਰ ਵੀ ਨਹੀਂ ਲਾਈ ਸੀ। ਅਜੇ ਤਾਂ ਇਸਨੇ ਚਾਹਿਆ ਵੀ ਨਹੀਂ ਸੀ। ਅਜੇ ਤਾਂ ਇਸ ਦੇ ਅੰਦਰ ਚਿਤਵਨੀ ਵੀ ਨਹੀਂ ਸੀ। ਅਜੇ ਤਾਂ ਇਸਨੇ ਸੋਚਿਆ ਵੀ ਨਹੀਂ ਸੀ, ਪਰ ਹੋ ਗਿਆ।

*ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ*

ਪ੍ਰਭੂ ਨੂੰ ਪਤਾ ਹੈ ਕਿ ਇਹ ਇਸਦੀ ਲੋੜ ਹੋ ਸਕਦੀ ਹੈ, ਅੱਜ ਨਹੀਂ ਤਾਂ ਕੱਲ। ਇਹ ਇਸਦੀ ਚਾਹਤ ਹੋ ਸਕਦੀ ਹੈ, ਅੱਜ ਨਹੀਂ ਤਾਂ ਕੱਲ। ਇਹ ਇਸਦੀ ਮੰਗ ਹੋ ਸਕਦੀ ਹੈ, ਅੱਜ ਨਹੀਂ ਤਾਂ ਕੱਲ ਅਤੇ ਇਸ ਲਈ ਇਹ ਸਹਾਇਤਾ ਹੋ ਸਕਦੀ ਹੈ, ਅੱਜ ਨਹੀਂ ਤਾਂ ਕੱਲ। ਚਾਹਤ ਤਾਂ ਅਜੇ ਪੂਰੀ ਨਹੀਂ ਹੋਈ ਪਰ ਹੋ ਗਿਆ ਹੈ ਕੰਮ। ਇਸੇ ਨੂੰ ਮਹਾਰਾਜ ਕਹਿੰਦੇ ਹਨ-

*ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ*

ਜ਼ਾਬੋ ਖ਼ਿਆਲ ਵਿਚ ਵੀ ਨਹੀਂ ਸੀ। ਕੰਮ ਹੋ ਗਿਆ 'ਤੇ ਜਦ ਕੰਮ ਹੋ ਗਿਆ ਹੈ ਤੇ ਖ਼ਿਆਲ ਆਇਆ ਹੈ ਕਿ ਇਹ ਅੱਜ ਨਹੀਂ ਤਾਂ ਕੱਲ ਮੇਰੇ ਅੰਦਰ ਖ਼ਿਆਲ ਪੈਦਾ ਹੋ ਸਕਦਾ ਸੀ ਕਿ ਕੰਮ ਹੋਵੇ। ਅੱਜ ਤਾਂ ਨਹੀਂ, ਪਰ ਕੱਲ ਹੋ ਸਕਦਾ ਸੀ। ਕੰਮ ਹੋ ਜਾਣ ਤੋਂ ਬਾਅਦ ਖ਼ਿਆਲ ਆਉਂਦਾ ਹੈ। ਸੰਸਾਰੀ ਅੰਦਰ ਪਹਿਲੇ ਚਾਹਤ ਹੈ ਕਿ ਇਹ ਕੰਮ ਹੋਣਾ ਹੀ ਚਾਹੀਦਾ ਹੈ। ਹੋ ਗਿਆ ਹੈ ਤਾਂ ਪੈਰ ਜ਼ਮੀਨ 'ਤੇ ਨਹੀਂ ਟਿੱਕਦੇ। ਨਹੀਂ ਹੋਇਆ ਤਾਂ ਢੇਰੀ ਢਾਹ ਕੇ ਬੈਠ ਗਿਆ ਹੈ। ਬਸ ਇੰਨੀ ਗੱਲ ਹੈ। ਅੰਦਰੋਂ ਬਾਹਰੋਂ ਵਿਕਸਿਤ ਹੁੰਦਾ ਹੈ ਭਗਤ ਵੀ, ਪਰ ਅਚਨਚੇਤ।

*ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ*

ਜਿਵੇਂ ਉਸਦਾ ਬਾਹਰੋਂ ਵਿਕਾਸ ਹੋਣਾ ਅਚਨਚੇਤ ਹੈ, ਉਸਦਾ ਅੰਦਰੋਂ ਵਿਕਾਸ ਹੋਣਾ ਵੀ ਅਚਨਚੇਤ ਹੈ।

*ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥*

(ਅੰਗ ੬੭੨)

ਫਿਰ ਅਚਿੰਤਾ। ਅਚਿੰਤ ਪ੍ਰਮਾਤਮਾ ਮਿਲ ਗਿਆ ਹੈ। ਅਚਿੰਤ ਪਦਾਰਥ ਮਿਲ ਗਿਆ ਹੈ। ਅਚਿੰਤ ਧਰਮ ਮਿਲ ਗਿਆ ਹੈ। ਅਚਿੰਤ ਧਨ ਮਿਲ ਗਿਆ ਹੈ। ਅਚਿੰਤ ਪ੍ਰਭੂ ਮਿਲ ਗਿਆ ਹੈ। ਅਚਿੰਤ ਪ੍ਰਭੁੱਤਾ ਮਿਲ ਗਈ ਹੈ। ਚਿੰਤਾ ਨਹੀਂ ਹੈ। ਜਿਵੇਂ ਹੁਣ ਕੋਈ ਵਾਹਿਗੁਰੂ ਵਾਹਿਗੁਰੂ ਜੱਪਣ ਲੱਗੇ ਤਾਂ ਚਿੰਤਾ ਦਾ ਉਭਾਰ ਇਹ ਹੋਵੇ ਕਿ ਮਨ ਜੁੜਨਾ ਹੀ ਚਾਹੀਦਾ ਹੈ। ਨਹੀਂ ਜੁੜੇਗਾ, ਕਿਉਂਕਿ ਮਨ ਤਾਂ ਚਿੰਤਾ ਦੇ ਵਿਚ ਹੈ। ਜੁੜੇ ਨਾ ਜੁੜੇ ਪ੍ਰਭੂ ਤੇਰੀ ਮਰਜ਼ੀ। ਕੋਈ ਚਿੰਤਾ ਨਹੀਂ। ਅਸੀਂ ਵਾਹਿਗੁਰੂ ਵਾਹਿਗੁਰੂ ਜੱਪਣਾ ਹੈ। ਜੁੜੇ ਨਾ ਜੁੜੇ ਇਹ ਤੇਰੀ ਮਰਜ਼ੀ। ਅਸੀਂ ਨਹੀਂ ਚਿੰਤਾ ਕਰਦੇ। ਅਸੀਂ ਤਾਂ ਬਾਣੀ ਪੜ੍ਹੀ ਜਾਣੀ ਹੈ।

*ਅਚਿੰਤ ਕੰਮ ਕਰਹਿ ਪ੍ਰਭਿ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥*

ਅਚਨਚੇਤ ਪ੍ਰਭੂ ਮਿਲ ਗਿਆ। ਅਚਨਚੇਤ ਪਰਮ ਆਨੰਦ ਮਿਲ ਗਿਆ। ਅਚਨਚੇਤ ਦੁਨਿਆਵੀ ਸੁੱਖ ਮਿਲ ਗਏ। ਸਾਰਾ ਹੀ ਕੁਝ ਅਚਿੰਤ ਹੋ ਰਿਹਾ ਹੈ। ਅੰਦਰ ਦਾ ਵਿਕਾਸ, ਬਾਹਰ ਦਾ ਵਿਕਾਸ। ਚਿੰਤਾ ਕਰਕੇ ਜਿਸਦਾ ਹੋ ਰਿਹਾ ਹੈ ਤਾਂ ਚਿੰਤਾ ਕਰਕੇ ਬੈਰੂਨੀ ਵਿਕਾਸ ਤਾਂ ਹੋ ਸਕਦਾ ਹੈ, ਅੰਦਰ ਦਾ ਬਿਲਕੁਲ ਨਹੀਂ ਹੋਵੇਗਾ, ਕੰਗਾਲ ਰਹਿ ਜਾਏਗਾ। ਇਸ ਕਰਕੇ ਮੈਂ ਅਰਜ਼ ਕਰਾਂ, ਲੋਭੀ ਬਾਹਰੋਂ ਤਾਂ ਵਿਕਸਿਤ ਹੁੰਦੇ ਹਨ। ਅਮਰੀਕਾ, ਉਥੇ ਅਜੇ ਧਰਮ ਕਰਮ ਤਾਂ ਹੈ ਨਹੀਂ, ਪਰ ਬੜਾ ਵਿਕਾਸਸ਼ੀਲ ਦੇਸ਼ ਹੋ ਗਿਆ ਹੈ। ਬੈਰੂਨੀ ਬੜੀਆਂ ਸਹੂਲਤਾਂ ਹਨ। ਲੋਭ ਮਨੁੱਖ ਨੂੰ ਬਾਹਰੋਂ ਵਿਕਸਿਤ ਕਰਦਾ ਹੈ। ਮਦਦ ਕਰਦਾ ਹੈ ਪਰ ਲੋਭੀ ਦੁੱਖੀ ਜ਼ਰੂਰ ਹੋਵੇਗਾ। ਕਿਉਂ? ਦੋ ਕੰਮ ਉਸਦੇ ਬਣਨਗੇ। ਦੋ ਵਿਗੜਨਗੇ। ਦੋ ਕੰਮ ਸਿਰੇ ਚੜ੍ਹਨਗੇ। ਚਾਰ ਨਹੀਂ ਚੜ੍ਹਨਗੇ। ਤਾਂ ਹੱਸਦਾ ਵੀ ਰਹੇਗਾ। ਰੋਂਦਾ ਵੀ ਰਹੇਗਾ। ਸੁੱਖੀ ਵੀ ਹੁੰਦਾ ਰਹੇਗਾ। ਦੁੱਖੀ

ਵੀ ਹੁੰਦਾ ਰਹੇਗਾ। ਇਸੇ ਨੂੰ ਕਹਿੰਦੇ ਹਨ-

*ਦੂਖ ਸੁਖ ਕਰਤ ਜਨਮਿ ਫੁਨ ਮੂਆ॥*

ਕਦੀ ਸੁਖੀ, ਕਦੀ ਦੁੱਖੀ। ਆਖ਼ਿਰ ਮਰ ਗਿਆ। ਕਦੀ ਹੱਸਿਆ, ਕਦੀ ਰੋਇਆ।

*ਦੂਖ ਸੁਖ ਕਰਤ ਜਨਮਿ ਫੁਨਿ ਮੂਆ॥*
*ਚਰਨ ਕਮਲ ਗੁਰਿ ਆਸ੍ਰਮੁ ਦੀਆ॥*

(ਅੰਗ ੮੦੪)

ਮੈਂ ਫਿਰ ਅਰਜ਼ ਕਰਾਂ, ਅਚਿੰਤ ਇਕ ਅਵਸਥਾ ਹੈ। ਅਚਿੰਤ ਤੋਂ ਮੁਰਾਦ ਕਿਧਰੇ ਆਲਸੀ ਨਾ ਲੈ ਲੈਣਾ, ਕਿਉਂਕਿ ਅਚਿੰਤ ਮਨੁੱਖ ਕੁਝ ਕਰੇਗਾ ਨਹੀਂ, ਬਹੁਤ ਕੁਝ ਕਰੇਗਾ, ਪਰ ਅੰਦਰ ਇਹ ਚਾਹਤ ਨਹੀਂ ਕਿ ਇਹ ਹੋਵੇ। ਉੱਦਮ ਹੈ ਉਸਦਾ। ਕਰਮ ਹੈ ਉਸ ਦਾ। ਇਸੇ ਨੂੰ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

*ਕਰਮ ਕਰਤ ਹੋਵੈ ਨਿਹਕਰਮ॥*
*ਤਿਸੁ ਬੈਸਨੋ ਕਾ ਨਿਰਮਲ ਧਰਮ॥*

(ਅੰਗ ੨੭੪)



ਕਰਮ ਤਾਂ ਬੜਾ ਕਰਦਾ ਹੈ, ਪਰ ਕਰਤਾ-ਪਣ ਹਟਾ ਲੈਂਦਾ ਹੈ। ਮੈਂ ਕੀਤਾ, ਮੈਂ ਕੀਤਾ। ਤਾਂ ਮੈਂ ਕੀਤਾ ਤੇ ਫਲ ਮੈਨੂੰ ਮਿਲੇ। ਨਹੀਂ ਫਲ ਮਿਲਿਆ ਤਾਂ ਦੁੱਖੀ। ਐਸਾ ਮਨੁੱਖ ਇਕ ਵੀ ਲੱਭਣਾ ਔਖਾ ਹੈ, ਜਿਸਦੇ ਸਾਰੇ ਹੀ ਕੰਮ ਬਣਦੇ ਹੋਣ। ਨਹੀਂ, ਕੁਝ ਬਣਦੇ ਹਨ, ਕੁਝ ਵਿਗੜਦੇ ਹਨ। ਕੁਝ ਹੁੰਦੇ ਹਨ, ਕੁਝ ਨਹੀਂ ਹੁੰਦੇ। ਮੇਰੀ ਚਾਹਤ ਨਾਲ ਜਗਤ ਨਹੀਂ ਚੱਲ ਰਿਹਾ। ਪ੍ਰਭੂ ਦੀ ਚਾਹਤ ਨਾਲ ਚੱਲ ਰਿਹਾ ਹੈ। ਭਿਖਾਰੀ ਹੀ ਦੁੱਖੀ ਨਹੀਂ, ਰਾਜਾ ਵੀ ਦੁੱਖੀ ਹੈ। ਗ਼ੁਲਾਮ ਹੀ ਦੁੱਖੀ ਨਹੀਂ, ਹੁਕਮਰਾਨ ਵੀ ਦੁੱਖੀ ਹੈ। ਨੌਕਰ ਹੀ ਦੁੱਖੀ ਨਹੀਂ, ਮਾਲਕ ਵੀ ਦੁੱਖੀ ਹੈ। ਦੁੱਖ ਵਿਆਪਕ ਹੈ। ਵੱਡੇ ਤੋਂ ਵੱਡਾ ਸੰਤ ਵੀ ਜੇਕਰ ਉਸਦੀ ਆਦਿ ਅਵਸਥਾ ਲੱਭੋਗੇ ਤਾਂ ਅਗਿਆਨ ਹੈ। ਅਖ਼ੀਰ ਅਵਸਥਾ ਲੱਭੋਗੇ ਤਾਂ ਗਿਆਨ ਹੈ। ਜੇਕਰ 80 ਸਾਲ ਦਾ ਇਕ ਬੁੱਢਾ ਦੇਖਦੇ ਹੋ, ਉਹ ਬੜਾ ਸਿਆਣਾ ਹੈ। ਉਸਦੇ ਕੋਲ ਬੜਾ ਅਨੁਭਵ ਹੈ। ਬੜੇ ਤਜਰਬੇ ਹਨ, ਪਰ ਮੰਨਣਾ ਤਾਂ ਪਏਗਾ ਕਿ ਇਹ ਵੀ ਉਸ ਅਵਸਥਾ ਵਿਚੋਂ ਲੰਘਦਾ ਹੈ। ਜਦ ਆਪਣੇ ਪੈਰ ਦਾ ਅੰਗੂਠਾ ਆਪ ਚੂਸਦਾ ਹੁੰਦਾ ਸੀ, ਕੁਝ ਸਮਝ ਨਹੀਂ ਸੀ। ਅਜੇ ਆਪਣਾ ਬੋਧ ਨਹੀਂ ਸੀ।

ਆਪ ਸੁਣਕੇ ਹੈਰਾਨ ਹੋਵੋਗੇ। ਮਨੋਵਿਗਿਆਨ ਤਾਂ ਅੱਜ ਸਹਿਮਤ ਹੋਇਆ ਹੈ। ਧਰਮ ਕਹਿੰਦਾ ਹੈ ਕਿ ਬੱਚੇ ਨੂੰ ਪਹਿਲੇ ਤੂੰ ਦਾ ਪਤਾ ਹੁੰਦਾ ਹੈ, ਆਪਣਾ ਨਹੀਂ। ਸਾਹਮਣੇ ਦਿਖਾਈ ਦਿੱਤੀ ਹੈ ਮਾਂ, ਪਿਉ, ਦੀਵਾਰ, ਤਸਵੀਰਾਂ ਦੇਖਦਾ ਹੈ। ਅਜੇ ਆਪਣਾ ਆਪ ਦੇਖਣ ਵਿਚ ਤਾਂ ਅਸਮਰਥ ਹੈ। ਅਜੇ ਆਪਣੇ ਆਪ ਨੂੰ ਸਮਝਣ ਦੇ ਵਿਚ ਅਸਮਰਥ ਹੈ। ਕਹਿੰਦੇ ਹਨ ਤੂੰ

ਦਾ ਜਨਮ ਪਹਿਲੇ ਹੁੰਦਾ ਹੈ। ਇਹ ਹੈ, ਇਹ ਹੈ। ਅਜੇ ਆਪਣਾ ਬੋਧ ਕੋਈ ਨਹੀਂ। ਮੈਂ ਨਹੀਂ ਹੈ। ਸ਼ਾਇਦ ਬੱਚਾ ਰੱਬ ਜੈਸਾ ਦਿਖਾਈ ਦਿੰਦਾ ਹੈ ਇਸੇ ਕਰਕੇ। ਬੋਧ ਤੂੰ ਦਾ ਹੈ, ਮੈਂ ਤਾਂ ਹੈ ਹੀ ਨਹੀਂ। ਸਹਿਜੇ ਸਹਿਜੇ ਪਤਾ ਚੱਲਦਾ ਹੈ ਕਿ ਮਾਂ ਕਿਸੇ ਵਕਤ ਹੁੰਦੀ ਹੈ, ਕਿਸੇ ਵਕਤ ਨਹੀਂ ਹੁੰਦੀ ਅਤੇ ਬੱਚੇ ਦੀ ਸ਼ੁਰੂ-ਸ਼ੁਰੂ ਵਿਚ ਇਕੋ ਹੀ ਇੰਦਰੀ ਵਿਕਸਿਤ ਹੁੰਦੀ ਹੈ ਜ਼ਬਾਨ, ਬਾਕੀ ਕੁਝ ਵੀ ਨਹੀਂ। ਕਿਉਂਕਿ ਮੂੰਹ ਦੇ ਵਿਚ ਅਸਥਣ ਪਾਇਆ ਹੈ। ਦੁੱਧ ਪੀਤਾ ਹੈ। ਹੁਣ ਹਰ ਚੀਜ਼ ਜੋ ਵੀ ਉਸਨੂੰ ਮਿਲੇਗੀ, ਮੂੰਹ ਵਿਚ ਪਾਏਗਾ। ਜੇਕਰ ਉਸਦੇ ਹੱਥ ਚੱਲ ਪਏ ਤਾਂ ਇਕੋ ਹੀ ਇੰਦਰਾ ਵਿਕਸਿਤ ਹੋਇਆ ਹੈ। ਅਜੇ ਇਸਦੇ ਕੰਨ ਵਿਕਸਿਤ ਨਹੀਂ ਹੋਏ।

ਤਾਨਸੈਨ ਵੀ ਗਾਵੇ ਪਿਆ ਤੇ ਕੁਝ ਵੀ ਨਹੀਂ। ਅਜੇ ਇਸ ਦੀਆਂ ਅੱਖਾਂ ਵਿਕਸਿਤ ਨਹੀਂ ਹੋਈਆਂ। ਬਹੁਤ ਮਹਾਨ ਰੰਗ ਰੂਪ ਦੀ ਪ੍ਰਦਰਸ਼ਨੀ ਵੀ ਹੋਵੇ, ਕੁਝ ਵੀ ਨਹੀਂ। ਅਜੇ ਇਸਦੀ ਨਾਸਕਾ ਵਿਕਸਿਤ ਨਹੀਂ ਹੋਈ। ਮਹਾਂ ਸੁਗੰਧੀਆਂ ਦਾ ਢੇਰ ਵੀ ਲੱਗ ਜਾਏ ਤਾਂ ਕੁਝ ਵੀ ਨਹੀਂ। ਅਜੇ ਇਸਦਾ ਸਪਰਸ਼ ਇੰਦਰਾ ਵਿਕਸਿਤ ਨਹੀਂ ਹੋਇਆ। ਕੁਝ ਵੀ ਛੂਹੇ, ਅਜੇ ਕੁਝ ਵੀ ਨਹੀਂ। ਇਕੋ ਹੀ ਇੰਦਰਾ ਵਿਕਸਿਤ ਹੋਇਆ ਹੈ ਰਸਨਾ, ਜ਼ਬਾਨ। ਬਾਕੀ ਸਾਰੇ ਇੰਦਰੇ ਸੁੱਤੇ ਪਏ ਹਨ। ਅਚੇਤ ਹਨ। ਜਾਗਣਗੇ ਪਰ ਅਜੇ ਨਹੀਂ। ਅਜੇ ਤਾਂ ਇਕੋ ਹੀ ਇੰਦਰੀ ਦਾ ਬੋਧ ਹੈ। ਸ਼ੁਰੂ ਤੋਂ ਖ਼ੁਰਾਕ ਮੂੰਹ ਵਿਚ ਪਾਈ ਹੈ। ਮੂੰਹ ਨੂੰ ਦੁੱਧ ਦਾ ਸੁਆਦ ਆਇਆ ਹੈ ਬਸ ਇਤਨਾ ਹੀ। ਤੇ ਹੁਣ ਹਰ ਚੀਜ਼ ਨੂੰ ਦੁੱਧ ਜਾਣ ਕੇ ਮੂੰਹ ਵਿਚ ਪਾਈ ਜਾਏਗਾ। ਜੇ ਕੀੜੀ ਵੀ ਇਸਨੇ ਜ਼ਮੀਨ 'ਤੇ ਰੇਂਗਦੀ ਹੋਈ ਦੇਖ ਲਈ, ਇਸ ਨੇ ਚੁੱਕ ਕੇ ਮੂੰਹ ਵਿਚ ਪਾ ਲੈਣੀ ਹੈ। ਸਭ ਕੁਝ ਮੂੰਹ ਵਿਚ ਪਾਏਗਾ। ਸਹਿਜੇ ਸਹਿਜੇ ਕਿਸੇ ਦਿਨ ਅੱਖਾਂ ਦਾ ਰੱਸ ਵੀ ਵਿਕਸਿਤ ਹੋਵੇਗਾ। ਕੰਨਾਂ ਦਾ ਵੀ ਵਿਕਸਿਤ ਹੋਵੇਗਾ। ਨਾਸਿਕਾ ਦਾ ਵੀ ਅਤੇ ਖਲੜੀ ਦਾ ਵੀ।

ਧਰਮ ਬਹੁਤ ਪੁਰਾਣੇ ਸਮੇਂ ਤੋਂ ਕਹਿ ਰਿਹਾ ਹੈ ਕਿ ਬਾਲਗ ਬੁੱਧ ਅਚੇਤ। ਉਹ ਅਚੇਤ ਹੈ। ਆਪਣੇ ਆਪ ਤੋਂ ਅਚੇਤ ਹੈ। ਸਹਿਜੇ ਸਹਿਜੇ ਸਾਲ ਛੇ ਮਹੀਨਿਆਂ ਦਾ ਹੁੰਦਿਆਂ ਹੋਇਆਂ ਹੁਣ ਸਿਰਫ ਤੂੰ ਨਹੀਂ, ਮੈਂ ਵੀ ਹਾਂ, ਅਤੇ ਇਕ ਦਿਨ ਐਸਾ ਵੀ ਆਏਗਾ 'ਮੈਂ' ਬੜਾ ਪ੍ਰਘਾੜ ਹੋ ਜਾਏਗਾ। 'ਤੂੰ' ਬਿਲਕੁਲ ਛੋਟਾ ਹੋ ਜਾਏਗਾ। ਜਵਾਨ ਹੋ ਗਿਆ ਤਾਂ ਮਾਂ ਕੀ ਹੈ? ਕੁਝ ਵੀ ਨਹੀਂ। ਨਜ਼ਰ ਅੰਦਾਜ਼ ਕਰੇਗਾ। ਪਿਉ ਕੀ ਹੈ? ਕੁਝ ਵੀ ਨਹੀਂ। ਇਹ ਭਰਾ ਤੇ ਪੜੋਸੀ ਕੀ ਹਨ? ਕੁਝ ਵੀ ਨਹੀਂ। 'ਮੈਂ' ਇਤਨਾ ਪ੍ਰਘਾੜ ਹੁੰਦਾ ਜਾਏਗਾ। ਗੁਰੂ ਕੀ ਹੈ? ਕੁਝ ਵੀ ਨਹੀਂ। ਇਹ ਧਾਰਮਿਕ ਸਭ ਕੀ ਹੈ? ਕੁਝ ਵੀ ਨਹੀਂ। ਇਹ ਕਥਾ ਕੀਰਤਨ ਕੀ ਹੈ? ਕੁਝ ਵੀ ਨਹੀਂ। ਐਵੇਂ ਵਿਹਲਿਆਂ ਦਾ ਇਕੱਠ ਹੈ। ਇੰਨਾ ਹੰਕਾਰ ਵਿਕਸਿਤ ਹੋ ਜਾਏਗਾ। ਜੇਕਰ 'ਮੈਂ' ਸਿਖਰ 'ਤੇ ਪਹੁੰਚ ਗਈ ਤਾਂ ਇਕ ਦਿਨ ਕਹਿ ਦੇਵੇਗਾ ਕਿ ਕੀ ਹੁੰਦਾ ਹੈ ਰੱਬ। ਕੁਝ ਵੀ ਨਹੀਂ ਹੈ।

ਹਰਨਾਕਸ਼ ਨੇ ਕਹਿ ਹੀ ਦਿੱਤਾ ਸੀ। ਨਮਰੂਦ ਨੇ ਕਹਿ ਹੀ ਦਿੱਤਾ ਸੀ। ਪਤਾ ਨਹੀਂ ਕਿਤਨੇ ਹਰਨਾਕਸ਼ਾਂ ਨਾਲ ਇਹ ਧਰਤੀ ਅੱਜ ਵੀ ਭਰੀ ਪਈ ਹੈ। ਜਿਤਨਾ ਸ਼ਕਤੀਸ਼ਾਲੀ ਹੁੰਦਾ ਗਿਆ, 'ਮੈਂ' ਵੱਧਦਾ ਗਿਆ। ਜੇ ਕੋਈ ਉਸਨੂੰ ਬੋਧ ਵੀ ਕਰਾਉਣਾ ਚਾਹੇ ਪ੍ਰਮਾਤਮਾ ਦਾ, ਤਾਂ

ਨਹੀਂ ਕਰੇਗਾ। ਕਾਰਨ? ਇਕ ਹੰਕਾਰੀ ਮਨੁੱਖ ਜੋ ਕੁਝ ਕਰਨਾ ਚਾਹੁੰਦਾ ਹੈ, ਜੇਕਰ ਉਹ ਨਿਰੰਕਾਰ ਨੂੰ ਸਾਹਮਣੇ ਰੱਖੇ ਤਾਂ ਕਰ ਨਹੀਂ ਸਕੇਗਾ।

ਮਾਰ ਦਿੱਤੇ ਹਨ ਭਰਾ ਔਰੰਗਜ਼ੇਬ ਨੇ ਆਪਣੇ ਤਿੰਨੇ। ਬੁੱਢੇ ਪਿਉ ਨੂੰ ਜੇਲ੍ਹ ਵਿਚ ਪਾ ਦਿੱਤਾ ਹੈ। ਵੱਡੀ ਭੈਣ ਜਹਾਂ ਆਰਾ ਪਿਉ ਦਾ ਪੱਖ ਲੈ ਕੇ ਆਈ। ਦੂਸਰੇ ਭਰਾ ਦਾਰੇ ਦਾ ਪੱਖ ਲੈਂਦੀ ਸੀ। ਉਸਨੂੰ ਵੀ ਗੁੱਤਾਂ ਤੋਂ ਧੂਹ ਕੇ ਆਗਰੇ ਦੇ ਕਿਲ੍ਹੇ ਵਿਚ ਬੰਦ ਕੀਤਾ। ਇਹ ਉਹੀ ਕਰ ਸਕਦਾ ਹੈ, ਜੋ ਰੱਬ ਨੂੰ ਇਕ ਪਾਸੇ ਸੁੱਟੇ। ਮੈਂ ਹਾਂ, ਰੱਬ ਕੀ ਹੁੰਦਾ ਹੈ? ਕੁਝ ਵੀ ਨਹੀਂ। ਇਕ ਦੁਸ਼ਟ ਬੰਦਾ, ਇਕ ਜ਼ਾਲਮ ਬੰਦਾ, ਇਕ ਹੰਕਾਰੀ ਬੰਦਾ, ਇਕ ਲੋਭੀ ਬੰਦਾ ਜੋ ਕੁਝ ਕਰਨਾ ਚਾਹੁੰਦਾ ਹੈ ਤਾਂ ਪ੍ਰਮਾਤਮਾ ਨੂੰ ਇਕ ਪਾਸੇ ਕਰੇਗਾ, ਜੇਕਰ ਉਹ ਸ਼ਕਤੀਸ਼ਾਲੀ ਹੈ, ਤਾਕਤਵਰ ਹੈ। ਇਸ ਵਾਸਤੇ ਤਾਕਤਵਰ ਮਨੁੱਖ ਆਸਤਿਕ ਨਹੀਂ ਹੁੰਦੇ। ਰਾਜਿਆਂ ਵਿਚ ਬਹੁਤ ਥੋੜ੍ਹੇ ਰਾਜੇ ਜੋ ਧਾਰਮਿਕ ਹੋਏ ਹਨ। ਕਦੀ ਕਦਾਈਂ ਕੋਈ ਜਨਕ।

ਕਿਤਨੇ ਰਾਜੇ ਹੋਏ ਹਨ ਇਸ ਦੇਸ਼ ਵਿਚ, ਪਰ ਜਨਕ ਜੈਸਾ ਲੱਭਣਾ ਔਖਾ ਹੈ। ਸਿੱਖ ਜਗਤ ਦੇ ਵਿਚ ਕਿਤਨੇ ਰਾਜੇ ਹੋਏ ਹਨ, ਪਰ ਮਹਾਰਾਜਾ ਰਣਜੀਤ ਸਿੰਘ ਜੈਸਾ ਤਾਂ ਇਕੋ ਹੀ ਹੈ, ਹੋਰ ਤਾਂ ਹੈ ਨਹੀਂ। ਰਾਜੇ ਤਾਂ ਬਥੇਰੇ ਹਨ। ਰਾਜਿਆਂ ਦੀ ਲਕਬ ਅੱਜ ਵੀ ਲਈ ਫਿਰਦੇ ਹਨ। ਮਹਾਰਾਜ ਜੀਂਦ, ਮਹਾਰਾਜਾ ਕਪੂਰਥਲਾ, ਮਹਾਰਾਜਾ ਪਟਿਆਲਾ, ਮਹਾਰਾਜਾ ਨਾਭਾ, ਪਰ ਮਹਾਰਾਜਾ ਰਣਜੀਤ ਸਿੰਘ ਜੈਸਾ ਇਕ ਵੀ ਨਹੀਂ। ਕਿਤਨੇ ਰਜਵਾੜੇ ਸਨ ਇਸ ਦੇਸ਼ ਵਿਚ, ਹਜ਼ਾਰਾਂ ਹੋ ਗੁਜ਼ਰੇ। ਕਿਤਨੇ ਹੁਕਮਰਾਨ ਬਣੇ ਪਏ ਹਨ, ਪਰ ਜਨਕ ਜੈਸਾ ਤਾਂ ਇਕ ਵੀ ਨਹੀਂ।

ਪਰਮਾਤਮਾ ਨੂੰ ਇਕ ਪਾਸੇ ਕਰਨਾ ਕੀ ਹੈ? ਬਸ ਸਿਰਫ ਭੁਲਾ ਦੇਣਾ। ਨਹੀਂ ਮੰਨਦੇ। ਸੂਰਜ ਨੂੰ ਇਕ ਪਾਸੇ ਕਰਨਾ ਕੀ ਹੈ? ਸਿਰਫ ਅੱਖਾਂ ਬੰਦ ਕਰ ਲਈਆਂ। ਬਸ ਖ਼ਤਮ। ਅੰਧੇਰਾ ਹੀ ਅੰਧੇਰਾ। ਇੰਨੀ ਗੱਲ।

'ਮੈਂ' ਦਾ ਬੋਧ ਬਹੁਤ ਬਾਅਦ ਵਿਚ ਹੁੰਦਾ ਹੈ ਬੱਚੇ ਨੂੰ ਅਤੇ ਜਿਸ ਦਿਨ 'ਮੈਂ' ਦਾ ਬੋਧ ਵੱਧਣਾ ਸ਼ੁਰੂ ਹੁੰਦਾ ਹੈ, ਉਸ ਦਿਨ ਇੰਝ ਕਹਿ ਲਉ ਬਚਪਨ ਦੀ ਪਵਿੱਤਰਤਾ ਨਸ਼ਟ ਹੋ ਜਾਂਦੀ ਹੈ। ਉਹ ਜੋ ਬੱਚਾ ਰੱਬ ਜੈਸਾ ਦਿਖਾਈ ਦਿੰਦਾ ਸੀ, ਪ੍ਰਭੂ ਜੈਸਾ ਦਿਖਾਈ ਦਿੰਦਾ ਸੀ, ਹੁਣ ਨਹੀਂ ਹੈ। ਹੁਣ ਸ਼ੈਤਾਨ ਜੈਸਾ ਹੀ ਦਿਖਾਈ ਦੇਵੇਗਾ। ਹੁਣ ਤਰ੍ਹਾਂ ਤਰ੍ਹਾਂ ਦੀਆਂ ਸ਼ਰਾਰਤਾਂ ਵੀ ਕਰੇਗਾ। ਬਹੁਤ ਕੁਝ ਨੁਕਸਾਨ ਵੀ ਕਰੇਗਾ। ਬੜੇ ਉਪੱਧਰ ਵੀ ਕਰੇਗਾ। ਬਹੁਤ ਕੁਝ ਕਰੇਗਾ। ਪਰਮਾਤਮਾ ਪਰਮ ਆਨੰਦ ਦੀ ਯਾਤਰਾ ਇਸ ਬੋਧ ਨਾਲ ਹੁੰਦੀ ਹੈ। ਕੀ? ਜਗਤ ਦੁੱਖ ਹੈ। ਹੱਥ ਦੇ ਵਿਚ ਗੁਟਕਾ ਵੀ ਹੋਵੇਗਾ, ਆਪਣੇ ਦੁੱਖਾਂ ਨੂੰ ਰੋਂਦਾ ਰਹੇਗਾ। ਕਥਾ ਵੀ ਸੁਣਨ ਆਇਆ ਪਰ ਆਪਣੇ ਦੁੱਖਾਂ ਨੂੰ ਰੋਂਦਾ ਰਹੇਗਾ। ਕੀਰਤਨ ਵੀ ਸੁਣਨ ਆਇਆ, ਪਰ ਆਪਣੇ ਦੁੱਖਾਂ ਨੂੰ ਹੀ ਯਾਦ ਕਰਦਾ ਰਹੇਗਾ। ਕਿਸੇ ਨਾਲ ਗੱਲ-ਬਾਤ ਵੀ ਕਰੇਗਾ ਪਰ ਆਪਣੇ ਦੁੱਖਾਂ ਦੀ ਕਰੇਗਾ। ਹੋਰ ਕੁਝ ਵੀ ਨਹੀਂ। ਇਸ ਤੋਂ ਇਲਾਵਾ ਹੋਰ ਕੁਝ ਵੀ ਨਹੀਂ।

ਸ਼ਹਿਰ ਬਦਲ ਲਈਏ, ਦੁੱਖ ਨਹੀਂ ਬਦਲਦਾ। ਮੁਲਕ ਬਦਲ ਲਈਏ, ਦੁੱਖ ਨਹੀਂ ਬਦਲਦਾ। ਪਰਿਵਾਰ ਬਦਲ ਲਈਏ, ਦੁੱਖ ਨਹੀਂ ਬਦਲਦਾ। ਮਿੱਤਰ ਦੋਸਤ ਬਦਲ ਲਈਏ, ਦੁੱਖ ਨਹੀਂ ਬਦਲਦਾ। ਫ਼ੈਸ਼ਨ ਬਦਲ ਲਈਏ, ਦੁੱਖ ਨਹੀਂ ਬਦਲਦਾ। ਖਾਣਾ ਪੀਣਾ ਬਦਲ ਲਈਏ, ਦੁੱਖ ਨਹੀਂ ਬਦਲਦਾ। ਦੁੱਖ ਤਾਂ ਆਪਣੀ ਥਾਂ 'ਤੇ ਹੀ ਹੈ। ਬੰਦਾ ਸੋਚੇ ਚੱਲੋ ਇਸ ਸ਼ਹਿਰ ਵਿਚ ਦੁੱਖ ਹੈ, ਇਹ ਸ਼ਹਿਰ ਬਦਲ ਲੈਂਦੇ ਹਾਂ। ਉਸ ਸ਼ਹਿਰ ਵਿਚ ਵੀ ਦੁੱਖ ਹੋਵੇਗਾ, ਉਥੇ ਵੀ ਹੋਵੇਗਾ। ਕਈਆਂ ਨੂੰ ਇਹ ਖ਼ਿਆਲ ਹੁੰਦਾ ਹੈ ਕਿ ਚਲੋ ਮਜ਼੍ਹਬ ਬਦਲ ਲਈਏ। ਹਿੰਦੂ ਹਾਂ ਤਾਂ ਮੁਸਲਮਾਨ ਹੋ ਜਾਈਏ। ਮੁਸਲਮਾਨ ਹਾਂ ਤਾਂ ਕ੍ਰਿਸਚੀਅਨ ਹੋ ਜਾਈਏ। ਬਹੁਤੇ ਕ੍ਰਿਸਚੀਅਨ ਇੰਞ ਬਣ ਰਹੇ ਹਨ। ਕ੍ਰਿਸਚੀਅਨ ਹਾਂ ਤਾਂ ਯਹੂਦੀ ਹੋ ਜਾਈਏ। ਯਹੂਦੀ ਹਾਂ ਤਾਂ ਬੁਧਿਸਟ ਹੋ ਜਾਈਏ। ਮਜ਼੍ਹਬ ਦੇ ਬਦਲਿਆਂ ਵੀ ਦੁੱਖ ਨਹੀਂ ਬਦਲਦਾ। ਜਾਂ ਤਾਂ ਕਹਿ ਲਈਏ ਸਾਰੇ ਹਿੰਦੂ ਸੁੱਖੀ ਹਨ। ਸਾਰੇ ਸਿੱਖ ਸੁੱਖੀ ਹਨ। ਸਾਰੇ ਮੁਸਲਮਾਨ ਸੁੱਖੀ ਹਨ। ਜਾਂ ਇੰਞ ਕਹਿਣਾ ਪਏਗਾ ਕਿ ਕੋਈ ਕੋਈ ਸੁੱਖੀ ਹੈ, ਸਾਰੇ ਰੋਂਦੇ ਪਿੱਟਦੇ ਪਏ ਹਨ। ਕੁਝ ਵੀ ਨਹੀਂ ਹੈ। ਸਭ ਰੋ ਰਹੇ ਹਨ। ਸਭ ਦੁੱਖੀ ਹਨ। ਗੁਰੂ ਨਾਨਕ ਨੇ ਕਿਹਾ ਹੈ-

*ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*

(ਅੰਗ ੯੫੪)



ਇਹ ਗਿਆਨ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਅੱਜ ਸਮਝ ਪੈ ਗਈ ਹੈ ਕਿ ਸਾਰੇ ਹੀ ਦੁੱਖੀ ਹਨ। ਕਿਸ ਤਰ੍ਹਾਂ ਸਮਝ ਪੈ ਗਈ-

*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਅੱਜ ਸੁਰਤ ਉੱਚੀ ਹੋਈ। ਅੱਜ ਸਮਝ ਉੱਚੀ ਹੋਈ ਤੇ ਪਤਾ ਚਲਿਆ ਕਿ ਦੁੱਖਾਂ ਦੇ ਭਾਂਬੜ ਘਰ ਘਰ ਦੇ ਵਿਚ ਬੱਲਦੇ ਪਏ ਹਨ। ਇਕ ਵੀ ਘਰ ਐਸਾ ਨਹੀਂ ਜਿੱਥੇ ਦੁੱਖਾਂ ਦੀ ਅੱਗ ਨਹੀਂ ਬੱਲਦੀ। ਸਾਰੇ ਦੁੱਖੀ ਹਨ। ਬਾਬਰ ਕਹਿੰਦਾ ਹੈ ਕਿ ਐਸ਼ ਕਰ, ਆਨੰਦ ਲੈ। ਜਗਤ ਆਨੰਦ ਹੈ। ਜਗਤ ਰੰਗ ਹੈ। ਜਗਤ ਰੂਪ ਹੈ। ਜਗਤ ਰੱਸ ਹੈ। ਇੰਞ ਕਹਿ ਲਉ ਕਿ ਜੋ ਮੂਰਖਾਂ ਦਾ ਮਹਾਂ-ਮੂਰਖ ਹੈ, ਉਹ ਹੀ ਕਹਿ ਸਕਦਾ ਹੈ ਕਿ ਜਗਤ ਬੜਾ ਆਨੰਦ ਹੈ। ਗੁਰੂ ਨਾਨਕ ਕਹਿੰਦੇ ਹਨ -

*ਨਾਨਕ ਦੁਖੀਆ ਸਭੁ ਸੰਸਾਰੁ॥*

ਸਾਰਾ ਸੰਸਾਰ ਦੁੱਖ ਹੈ।

*ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥*

(ਅੰਗ ੧੨੪੦)

ਹਰ ਬੰਦਾ ਦੁੱਖਾਂ ਦੀ ਬੰਨ੍ਹੀ ਹੋਈ ਇਕ ਪੰਡ ਹੈ। ਜ਼ਰਾ ਖੋਲ੍ਹੀਏ ਤਾਂ ਦੁੱਖ ਹੀ ਦੁੱਖ

ਨਿਕਲਦੇ ਹਨ। ਮੈਂ ਅਕਸਰ ਅਰਜ਼ ਕਰਦਾ ਹੁੰਦਾ ਹਾਂ ਕਿ ਪਤਾ ਹੈ ਦੂਜੇ ਨੂੰ ਖੋਲ੍ਹਣ ਦਾ ਢੰਗ ਕੀ ਹੈ? ਇਕੋ ਹੀ ਢੰਗ ਹੈ। ਬਸ ਆਪਣਾ ਇਕ ਦੁੱਖ ਸੁਣਾਉ ਤੇ ਅਗਲੇ ਨੇ ਪੰਡ ਖੋਲ੍ਹ ਦੇਣੀ ਹੈ। ਉਸਨੇ ਆਪਣੇ 100 ਦੁੱਖ ਸੁਣਾਉਣੇ ਹਨ। ਚੁੱਪ ਹੀ ਨਹੀਂ ਕਰੇਗਾ। ਤੁਸੀਂ ਆਖੋ ਮੈਨੂੰ ਜ਼ੁਕਾਮ ਹੈ। ਉਹ ਕੈਂਸਰ ਤੋਂ ਥੱਲੇ ਗੱਲ ਹੀ ਨਹੀਂ ਕਰੇਗਾ। ਤੁਸੀਂ ਆਖੋ ਮੇਰਾ ਮੱਥਾ ਦੁੱਖਦਾ ਹੈ। ਉਸਨੇ ਕਹਿਣਾ ਹੈ ਮੇਰਾ ਤਾਂ ਰੋਮ ਰੋਮ ਹੀ ਦੁੱਖਦਾ ਹੈ। ਤੁਸੀਂ ਇਕ ਦੁੱਖ ਸੁਣਾਉ, ਉਸਨੇ ਹਜ਼ਾਰ ਦੁੱਖ ਸੁਣਾਉਣੇ ਹਨ। ਇਸ ਵਾਸਤੇ ਗਿਆਨੀ ਲੋਕ, ਜਿੰਨ੍ਹਾਂ ਨੂੰ ਪਤਾ ਹੈ ਕਿ ਇਹ ਜਗਤ ਦੁੱਖ ਹੈ, ਕਦੀ ਵੀ ਆਪਣੇ ਦੁੱਖ ਦਾ ਜ਼ਿਕਰ ਉਹਨਾਂ ਦੇ ਅੱਗੇ ਨਹੀਂ ਕਰਨਗੇ, ਕਿਉਂਕਿ ਪਤਾ ਹੈ ਕਿ ਜਗਤ ਹੀ ਦੁੱਖ ਹੈ। ਇਕ ਉਰਦੂ ਦਾ ਮਹਾਂ ਸ਼ਾਇਰ ਉਸਤਾਦ ਜ਼ੌਕ ਕਹਿੰਦਾ ਹੈ–

*ਮੇਰੇ ਚਿਹਰੇ ਪੇ ਗ਼ਮ ਆਸ਼ਕਾਰਾ ਨਹੀਂ ਹੈ।*

ਮੈਂ ਮੱਥੇ 'ਤੇ ਕਦੀ ਦੁੱਖ ਨੂੰ ਪ੍ਰਗਟ ਨਹੀਂ ਹੋਣ ਦਿੱਤਾ।

*ਮੇਰੇ ਚਿਹਰੇ ਪੇ ਗ਼ਮ ਆਸ਼ਕਾਰਾ ਨਹੀਂ ਹੈ।*
*ਪਰ ਯੇ ਨਾ ਸਮਝ ਕਿ ਯੇ ਗ਼ਮ ਕਾ ਮਾਰਾ ਨਹੀਂ ਹੈ।*

ਇਹ ਨਾ ਸਮਝੀਂ ਕਿ ਮੈਂ ਦੁੱਖੀ ਨਹੀਂ ਹਾਂ। ਦੁੱਖੀ ਹਾਂ, ਪਰ ਮੈਂ ਕਦੀ ਆਖਿਆ ਨਹੀਂ ਕਿਸੇ ਨੂੰ।



*ਮੇਰੇ ਚਿਹਰੇ ਪੇ ਗ਼ਮ ਆਸ਼ਕਾਰਾ ਨਹੀਂ ਹੈ।*
*ਪਰ ਯੇ ਨਾ ਸਮਝ ਕਿ ਯੇ ਗ਼ਮ ਕਾ ਮਾਰਾ ਨਹੀਂ ਹੈ।*
*ਡੂਬਨੇ ਕੋ ਤੋ ਡੂਬੇ ਹਮ ਭੀ ਲੇਕਿਨ,*
*ਪਹਿਲੇ ਸਾਹਿਲ ਕੋ ਹਮ ਨੇ ਪੁਕਾਰਾ ਨਹੀਂ ਹੈ।*

ਕਹਿੰਦਾ ਹੈ ਦੁੱਖਾਂ ਦੇ ਸਾਗਰ ਵਿਚ ਗ਼ੋਤੇ ਮੈਂ ਵੀ ਖਾਧੇ ਹਨ। ਡੁੱਬਿਆ ਮੈਂ ਵੀ ਹਾਂ, ਪਰ ਮੈਂ ਐਸਾ ਚੀਖ਼ਿਆ ਚਿਲਾਇਆ ਨਹੀਂ ਕਿ ਮੈਂ ਡੁੱਬ ਗਿਆ ਜੀ। ਮੈਂ ਮਰ ਗਿਆ ਜੀ। ਇਹ ਮੈਂ ਰੋਣਾ ਪਿੱਟਣਾ ਨਹੀਂ ਕੀਤਾ। ਕਿਉਂ? ਸਾਰੇ ਹੀ ਡੁੱਬਦੇ ਪਏ ਹਨ। ਸਾਰੇ ਹੀ ਗ਼ਰਕ ਹੁੰਦੇ ਪਏ ਹਨ। ਸਾਰੇ ਹੀ ਗ਼ੋਤੇ ਖਾ ਰਹੇ ਹਨ ਤੇ ਗ਼ੋਤੇ ਖਾਣ ਵਾਲਿਆਂ ਦੇ ਅੱਗੇ ਮੈਂ ਆਖਾਂ ਕਿ ਮੈਂ ਗ਼ੋਤੇ ਖਾ ਰਿਹਾ ਹਾਂ, ਮੂਰਖਤਾ ਨਹੀਂ ਤਾਂ ਹੋਰ ਕੀ ਹੈ। ਦੁੱਖੀ ਬੰਦਿਆਂ ਦੇ ਅੱਗੇ ਆਪਣੇ ਦੁੱਖ ਰੱਖਣੇ, ਇਹ ਕੋਈ ਗਿਆਨ ਦੀ ਗੱਲ ਨਹੀਂ। ਮੈਂ ਆਪਣੇ ਦੁੱਖਾਂ ਦੀ ਪੰਡ ਕਿਸ ਅੱਗੇ ਖੋਲ੍ਹਾਂ। ਅਗਲਾ ਪਹਿਲੇ ਹੀ ਖੋਲ੍ਹ ਕੇ ਰੱਖ ਦਿੰਦਾ ਹੈ। ਸਿਆਣਾ ਬੰਦਾ ਨਹੀਂ ਖੋਲ੍ਹਦਾ।

*ਨਾਨਕ ਦੁਖੀਆ ਸਭੁ ਸੰਸਾਰੁ॥*

ਇਹ ਗਿਆਨ ਦਾ ਪਹਿਲਾ ਚਰਣ ਹੈ, ਪਹਿਲੀ ਅਵਸਥਾ ਹੈ। ਗਿਆਨ ਦੀਆਂ ਚਾਰ ਅਵਸਥਾਵਾਂ ਮੰਨਦੇ ਹਨ। ਗਿਆਨ ਦੀ ਦੂਸਰੀ ਅਵਸਥਾ ਜੇਕਰ ਦੁੱਖ ਹੈ ਤਾਂ ਫਿਰ ਦੁੱਖ ਦਾ

ਕਾਰਨ ਵੀ ਹੈ। ਉਂਝ ਨਹੀਂ ਹੈ। ਇਹ ਗਿਆਨ ਦਾ ਦੂਸਰਾ ਚਰਣ ਹੈ। ਗਿਆਨ ਦਾ ਪਹਿਲਾ ਚਰਣ ਦੁੱਖ ਹੈ। ਇਹ ਹੱਸਦੇ ਹੋਏ ਚਿਹਰੇ ਪਤਾ ਨਹੀਂ ਕਿਤਨਾ ਰੋਣਾ ਛੁਪਾਈ ਬੈਠੇ ਹਨ। ਇਹ ਚਿਕਨੇ ਚੁਪੜੇ ਮੱਥੇ ਪਤਾ ਨਹੀਂ ਕਿਤਨਾ ਗ਼ਮ ਛੁਪਾਈ ਬੈਠੇ ਹਨ। ਕਿਤਨਾ ਮੁਰਝਾਉਣਾ ਛੁਪਾਈ ਬੈਠੇ ਹਨ। ਇਹ ਰੰਗ ਰੂਪ ਨਾਲ ਸਵਰੇ ਹੋਏ ਮਨੁੱਖ, ਪਤਾ ਨਹੀਂ ਆਪਣੇ ਅੰਦਰ ਕਿਤਨੀ ਬਦਰੰਗੀ ਛੁਪਾਈ ਬੈਠੇ ਹਨ। ਇਹ ਪਹਿਲਾ ਬੋਧ ਹੈ ਕਿ ਮੈਂ ਦੁੱਖੀ ਨਹੀਂ ਹਾਂ, ਸੰਸਾਰ ਵੀ ਦੁੱਖੀ ਹੈ। ਜਿਸਨੂੰ ਇਤਨੀ ਸਮਝ ਆ ਜਾਏ ਕਿ ਜਗਤ ਹੀ ਦੁੱਖ ਹੈ ਤਾਂ ਇਹ ਕਿਸੇ ਨਾਲ ਸੁੱਖ ਦੀ ਲਾਲਸਾ ਦਾ ਰਿਸ਼ਤਾ ਨਹੀਂ ਜੋੜੇਗਾ। ਉਸਨੂੰ ਪਤਾ ਹੈ ਕਿ ਜਿਸ ਦੇ ਕੋਲੋਂ ਮੈਂ ਸੁੱਖ ਮੰਗਦਾ ਹਾਂ, ਉਹ ਮੇਰੇ ਕੋਲੋਂ ਮੰਗਦਾ ਹੈ। ਇਹ ਤਾਂ ਇਸ ਤਰ੍ਹਾਂ ਅਦਲਾ ਬਦਲੀ ਹੋਵੇਗੀ ਤੇ ਦੇ ਇਕ ਵੀ ਨਹੀਂ ਸਕੇਗਾ। ਕਿਹੜੇ ਮਾਂ ਬਾਪ ਬੱਚਿਆਂ ਨੂੰ ਸੁੱਖ ਦੇ ਸਕੇ ਹਨ ਤੇ ਕਿਹੜੇ ਬੱਚੇ ਮਾਂ ਬਾਪ ਨੂੰ ਸੁੱਖੀ ਕਰ ਸਕੇ ਹਨ। ਸਭ ਰੋਂਦੇ ਪਿੱਟਦੇ ਮਿਲਣਗੇ ਜੇਕਰ ਦੁੱਖ ਦਾ ਕਾਰਨ ਹੈ ਤਾਂ ਫਿਰ ਨਿਵਿਰਤੀ ਦਾ ਸਾਧਨ ਵੀ ਹੈ। ਉਂਝ ਨਹੀਂ ਹੈ। ਜੇਕਰ ਬੀਮਾਰੀ ਦਾ ਕਾਰਨ ਹੈ। ਬਿਨਾਂ ਕਾਰਨ ਤੋਂ ਬੀਮਾਰੀ ਨਹੀਂ ਤਾਂ ਬੀਮਾਰੀ ਨੂੰ ਦੂਰ ਕਰਨ ਦਾ ਇਲਾਜ ਵੀ ਹੈ। ਔਸ਼ਧੀ ਵੀ ਹੈ।

ਜਿਤਨੇ ਪਾਖੰਡੀ ਗੁਰੂ ਪੰਜਾਬ ਵਿਚ ਹਨ, ਹੋਰ ਕਿਤੇ ਵੀ ਨਹੀਂ ਹਨ। ਸ਼ਰੇਆਮ ਗੁਰੂ ਗ੍ਰੰਥ ਸਾਹਿਬ ਨਾਲੋਂ ਤੋੜੀ ਜਾਂਦੇ ਹਨ ਤੇ ਆਪਣੇ ਨਾਲ ਜੋੜੀ ਜਾਂਦੇ ਹਨ। ਮੂਰਖ ਆਪਣੇ ਆਪ ਨੂੰ ਕਹੀ ਜਾਂਦੇ ਹਨ ਕਿ ਅਸੀਂ ਹੀ ਰੱਬ ਹਾਂ, ਅਸੀਂ ਹੀ ਗੁਰੂ ਹਾਂ ਤਾਂ ਮੂਰਖਾਂ ਦਾ ਅਕਸਰ ਵਾਧਾ ਉਥੇ ਹੀ ਹੁੰਦਾ ਹੈ, ਜਿੱਥੇ ਮੰਨਣ ਵਾਲੇ ਵੀ ਮੂਰਖ ਹੋਣ। ਮੇਰਾ ਸਿੱਖ ਭੁੱਲ ਕੇ ਵੀ ਕਦੇ ਕਬਰ ਨੂੰ ਮੱਥਾ ਨਾ ਟੇਕੇ। ਮੜ੍ਹੀ ਨੂੰ ਮੱਥਾ ਨਾ ਟੇਕੇ। ਹਰ ਖੇਤ ਵਿਚ ਕਬਰਾਂ ਉੱਗ ਆਈਆਂ ਹਨ, ਖੁੰਬਾਂ ਦੀ ਤਰ੍ਹਾਂ। ਮੇਲੇ ਲੱਗਣ ਲੱਗ ਪਏ। ਚਦਰਾਂ ਚੜ੍ਹਾਉਣ ਲੱਗ ਪਏ ਹਨ ਸਿੱਖ।

ਪਿਛਲੇ ਸਾਲ ਮੈਂ ਟੈਕਸੀ 'ਤੇ ਜਲੰਧਰ ਗਿਆ। ਪਤਾ ਨਹੀਂ ਰਸਤੇ ਵਿਚ ਕਬਰ ਸੀ। ਉਸ ਡਰਾਈਵਰ ਨੇ ਗੱਡੀ ਰੋਕੀ। ਮੈਂ ਕਿਹਾ ਗੱਡੀ ਕਿਉਂ ਰੋਕੀ ਹੈ? ਕੋਈ ਕੰਮ ਹੈ? ਮੈਂ ਜਲਦੀ ਜਾਣਾ ਹੈ। ਕਹਿੰਦਾ ਹੈ ਨਹੀਂ ਗਿਆਨੀ ਜੀ, ਮੈਂ ਮੱਥਾ ਟੇਕ ਆਵਾਂ। ਜੇ ਨਾ ਟੇਕਾਂ ਤਾਂ ਐਕਸੀਡੈਂਟ ਹੋ ਜਾਂਦਾ ਹੈ। ਗੁਰੂ ਕਾ ਸਿੱਖ। ਖੁੱਲ੍ਹਾ ਦਾੜ੍ਹਾ। ਨੀਲੀ ਦਸਤਾਰ ਤੇ ਮੈਂ ਆਖਿਆ ਡਰਾਈਵਰ ਬੜਾ ਗੁਰਮੁਖ ਮਿਲਿਆ ਹੈ। ਚੰਗੀ ਟੈਕਸੀ ਆਈ। ਗੁਰੂ ਦੀਆਂ ਗੱਲਾਂ। ਇਹ ਤਾਂ ਕਬਰਾਂ ਦੀਆਂ ਗੱਲਾਂ। ਕਬਰ ਦੀ ਪੂਜਾ। ਯਕੀਨ ਜਾਣੋ, ਇਸ ਤਰ੍ਹਾਂ ਦੇ ਕਬਰਾਂ ਦਾ ਪੁਜਾਰੀ, ਚਦਰਾਂ ਚੜ੍ਹਾਉਣ ਵਾਲੇ ਪੰਜਾਬ ਤੋਂ ਬਾਹਰ ਸਿੱਖ ਨਹੀਂ ਮਿਲਦੇ। ਇਥੇ ਸਾਰਾ ਅਨਰਥ ਪੈਦਾ ਹੋ ਗਿਆ। ਦੂਰ ਕਿਉਂ ਜਾਉ, ਹੁਣ ਸੰਤਾਂ ਦੀਆਂ ਵੀ ਕਬਰਾਂ 'ਤੇ, ਸੰਤਾਂ ਦੀਆਂ ਵੀ ਮੜ੍ਹੀਆਂ ਨੂੰ ਮੱਥਾ ਟੇਕੋ। ਮੁਸਲਮਾਨਾਂ ਦੇ ਪੀਰਾਂ ਫ਼ਕੀਰਾਂ ਦੀਆਂ ਤਾਂ ਕਬਰਾਂ ਛੱਡੋ, ਹੁਣ ਸਿੱਖਾਂ ਦੇ ਸੰਤ, ਉਹਨਾਂ ਦੀਆਂ ਵੀ ਮੜ੍ਹੀਆਂ ਹਨ। ਉਹਨਾਂ ਦੀਆਂ ਵੀ ਕਬਰਾਂ ਹਨ। ਜੋ ਰਾਖ ਹੋ ਗਿਆ, ਹੁਣ ਉਸਦੀ ਵੀ ਪੂਜਾ ਕਰੋ। ਜੋ ਨੂਰ ਹੋ ਗਿਆ, ਉਸਦੀ ਪੂਜਾ ਕਰੋ। ਤਨ ਦੀ ਪੂਜਾ ਕਰੋ। ਤਨ

ਰਾਖ ਹੋ ਗਿਆ ਹੈ। ਤੇ ਰਾਖ ਦੀ ਪੂਜਾ ਕਰਨ ਵਾਲਾ ਨੂਰ ਹੋ ਸਕੇਗਾ। ਖ਼ਾਕ ਦੀ ਪੂਜਾ ਕਰਨ ਵਾਲਾ, ਨੂਰ ਹੋ ਸਕੇਗਾ। ਉਸਨੂੰ ਇਤਨਾ ਬੋਧ ਤਾਂ ਚਾਹੀਦਾ ਹੈ। ਦੁੱਖ ਹੈ। ਅਗਰ ਨਿਵਿਰਤੀ ਦਾ ਸਾਧਨ ਹੈ ਤਾਂ ਸੁੱਖ ਹੈ। ਇਹ ਗਿਆਨ ਦਾ ਚੌਥਾ ਚਰਣ ਹੈ। ਗਿਆਨ ਸੰਪੂਰਨ ਹੋ ਗਿਆ। ਸੁੱਖ ਹੈ। ਜਗਤ ਦੁੱਖ ਨਹੀਂ। ਜਗਤ ਸੁੱਖ ਹੈ। ਆਪ ਹੈਰਾਨ ਹੋਵੋਗੇ, ਯਾਤਰਾ ਕਿੱਥੋਂ ਆਰੰਭ ਹੋਈ, ਸੰਪੂਰਨ ਕਿੱਥੇ ਹੋਈ।

*ਨਾਨਕ ਦੁਖੀਆ ਸਭੁ ਸੰਸਾਰੁ॥*

ਯਾਤਰਾ ਤਾਂ ਇਥੋਂ ਆਰੰਭ ਹੋਈ।

*ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ॥* (ਅੰਗ ੧੩੦੨)

ਗੁਰੂ ਗ੍ਰੰਥ ਸਾਹਿਬ ਵਿਚ ਪੰਜਵੇਂ ਗੁਰੂ ਨਾਨਕ ਗੁਰੂ ਅਰਜਨ ਦੇਵ ਜੀ ਫ਼ਰਮਾਂਦੇ ਹਨ-

*ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥*

(ਅੰਗ ੧੩੦੨)

ਕੌਣ ਕਹਿੰਦਾ ਹੈ ਜਗਤ ਵਿਚ ਕੋਈ ਬੁਰਾ ਹੈ। ਕੁਝ ਵੀ ਨਹੀਂ ਹੈ। ਸਭ ਭਲਾ ਹੈ। ਕੌਣ ਕਹਿੰਦਾ ਹੈ ਜਗਤ ਵਿਚ ਦੁੱਖ ਹੈ। ਸੁੱਖ ਹੀ ਸੁੱਖ ਹੈ। ਤੇ ਜੇ ਗੁਰੂ ਅਰਜਨ ਦੇਵ ਜੀ ਨੂੰ ਕਹਿ ਦੇਈਏ ਕਿ ਤੁਸੀਂ ਆਪਣੀ ਪਹਿਲੀ ਜੋਤ ਵਿਚ ਕਹਿ ਰਹੇ ਹੋ-



*ਨਾਨਕ ਦੁਖੀਆ ਸਭੁ ਸੰਸਾਰੁ॥*

ਦੁੱਖ ਹੀ ਦੁੱਖ ਹੈ। ਤੇ ਹੁਣ ਆਖਦੇ ਪਏ ਹੋ, ਸੁੱਖ ਹੀ ਸੁੱਖ ਹੈ।

*ਦੂਖੁ ਨਾਹੀ*

ਕੌਣ ਕਹਿੰਦਾ ਹੈ ਦੁੱਖ ਹੈ।

*ਸਭੁ ਸੁਖੁ ਹੀ ਹੈ ਰੇ*

ਸਭ ਸੁੱਖ ਹੀ ਸੁੱਖ ਹੈ। ਸਭ ਆਨੰਦ ਹੀ ਆਨੰਦ ਹੈ। ਸਭ ਖੇੜਾ ਹੀ ਖੇੜਾ ਹੈ। ਸਭ ਰੱਸ ਹੀ ਰੱਸ ਹੈ। ਕੌਣ ਕਹਿੰਦਾ ਹੈ ਬੇਰੱਸੀ ਹੈ।

*ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*

ਕੌਣ ਕਹਿੰਦਾ ਹੈ ਹਾਰ ਗਏ ਹਾਂ। ਸਭ ਜਿੱਤ ਹੀ ਜਿੱਤ ਹੈ।

*ਬੁਰਾ ਨਹੀ ਸਭੁ ਭਲਾ ਹੀ ਹੈ ਰੇ*

ਕੌਣ ਕਹਿੰਦਾ ਹੈ ਇਹ ਬੁਰਾ ਹੋ ਗਿਆ ਹੈ। ਬੱਚਾ ਜਵਾਨ ਹੋ ਗਿਆ ਹੈ ਤਾਂ ਖ਼ੁਦ ਵੀ ਕਹਿੰਦਾ ਹੈ, ਚੰਗਾ ਹੋਇਆ ਹੈ। ਮਾਂ-ਬਾਪ ਵੀ ਕਹਿੰਦੇ ਹਨ ਚੰਗਾ ਹੋਇਆ ਬੱਚਾ ਜਵਾਨ ਹੋ ਗਿਆ, ਪਰ ਜੇ ਹੁਣ ਬੁੱਢਾ ਹੋ ਰਿਹਾ ਹੈ ਤੇ ਕਹਿੰਦਾ ਹੈ ਬੁਰਾ ਹੋ ਰਿਹਾ ਹੈ। ਇਹ ਭਲਾ ਹੋ ਰਿਹਾ

ਹੈ। ਇਹ ਬੁਰਾ ਹੋ ਰਿਹਾ ਹੈ, ਅਗਿਆਨ ਹੈ। ਜੋ ਕੁਝ ਹੋ ਰਿਹਾ ਹੈ ਸਭ ਭਲਾ ਹੋ ਰਿਹਾ ਹੈ। ਕੁਝ ਵੀ ਬੁਰਾ ਨਹੀਂ। ਜਨਮ ਹੋ ਗਿਆ ਬੱਚੇ ਦਾ, ਵਧਾਈਆਂ। ਅਰਥੀ ਨਿਕਲ ਰਹੀ ਹੈ, ਰੋਣਾ ਪਿੱਟਣਾ, ਬੁਰਾ ਹੋ ਗਿਆ। ਨਫ਼ਾ ਹੋ ਗਿਆ, ਬਹੁਤ ਭਲਾ ਹੋ ਗਿਆ। ਨੁਕਸਾਨ ਹੋ ਗਿਆ ਹੈ, ਰੋਣਾ ਪਿੱਟਣਾ। ਇਹ ਬੁਰਾ ਹੋ ਗਿਆ। ਸਿੰਘਾਸਣ 'ਤੇ ਬੈਠੇ ਹੋਈਏ, ਭਲਾ ਹੈ। ਤੇ ਤੱਤੀ ਤਵੀ 'ਤੇ ਬੈਠ ਕੇ ਕੋਈ ਕਹੇ, ਬੁਰਾ ਹੈ। ਨਹੀਂ, ਤੱਤੀ ਤਵੀ 'ਤੇ ਬੈਠ ਕੇ ਵੀ ਉਹ ਕਹਿ ਰਿਹਾ ਹੈ-

*ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥*
*ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥*

(ਅੰਗ ੧੦੦੦)

ਉਸਦਾ ਹੁਕਮ ਹੈ, ਸਭ ਕੁਝ ਠੀਕ ਹੈ। ਕੁਝ ਵੀ ਬੁਰਾ ਨਹੀਂ।

*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥*

ਇਸ ਪਰਮ ਆਨੰਦ ਦੀ ਯਾਤਰਾ ਦੁੱਖ ਦੇ ਬੋਧ ਤੋਂ ਹੋਵੇਗੀ। ਸੰਸਾਰ ਦੁੱਖ ਹੈ। ਇਸਦਾ ਕੀ ਕਾਰਨ ਹੈ ? ਕਾਰਨ ਅਗਿਆਨ ਹੈ। ਜੇਕਰ ਕਾਰਨ ਹੈ ਦੁੱਖ ਦਾ ਤਾਂ ਨਵਿਰਤੀ ਦਾ ਸਾਧਨ ਵੀ ਹੈ। ਕੀ? ਗਿਆਨ। ਗਿਆਨ ਦੇ ਮਿਲਦਿਆਂ ਦੁੱਖ ਨਾਸ਼ ਹੋ ਗਿਆ। ਗਿਆਨ ਤਾਂ ਪ੍ਰਕਾਸ਼ ਹੈ। ਭਟਕਣਾ ਮਿੱਟ ਗਈ। ਬ੍ਰਹਮ ਗਿਆਨੀ ਨੂੰ ਦੁੱਖੀ ਕਰਨਾ ਬੜਾ ਔਖਾ ਹੈ। ਜੇ ਦੁੱਖੀ ਹੋ ਜਾਏ ਤਾਂ ਬ੍ਰਹਮ ਗਿਆਨੀ ਨਹੀਂ। ਛੋਟੀ ਛੋਟੀ ਗੱਲ 'ਤੇ ਬੰਦੇ ਆਪੇ ਤੋਂ ਬਾਹਰ ਹੋ ਜਾਂਦੇ ਹਨ। ਉਂਝ ਉਹਨਾਂ ਨਾਲ ਲਕਬ ਬ੍ਰਹਮ ਗਿਆਨੀ ਦੇ ਵੀ ਜੁੜੇ ਹੁੰਦੇ ਹਨ। ਨਿੱਕੀ ਨਿੱਕੀ ਗੱਲ 'ਤੇ ਕ੍ਰੋਧਿਤ ਹੋ ਜਾਂਦੇ ਹਨ। ਉਂਝ ਬ੍ਰਹਮ ਗਿਆਨੀ ਹਨ। ਛੋਟੀ ਛੋਟੀ ਗੱਲ 'ਤੇ ਬਦਲੇ ਦੀ ਭਾਵਨਾ ਨਾਲ ਭਰ ਜਾਂਦੇ ਹਨ, ਉਂਝ ਬ੍ਰਹਮ ਗਿਆਨੀ ਵੀ ਹਨ। ਨਹੀਂ, ਦੁੱਖ ਹੈ। ਇਹ ਸਾਰਾ ਦੁੱਖ ਨਾਸ਼ ਹੋ ਜਾਂਦਾ ਹੈ। ਮਿੱਟ ਜਾਂਦਾ ਹੈ ਜਿੱਥੇ ਗਿਆਨ ਪ੍ਰਕਾਸ਼ ਹੋ ਜਾਏ। ਤੇ ਗਿਆਨ ਪ੍ਰਕਾਸ਼ ਕਿੱਥੇ ਹੋ ਜਾਂਦਾ ਹੈ, ਜਿੱਥੇ ਮਨੁੱਖ ਪ੍ਰਭੂ ਦੀ ਦਇਆ ਦਾ ਪਾਤਰ ਬਣ ਜਾਏ। ਉਸਦੀ ਦਇਆ ਹਰ ਵਕਤ ਬਰਸ ਰਹੀ ਹੈ। ਜਿਵੇਂ ਸੂਰਜ ਹਰ ਵਕਤ ਚਾਨਣਾ ਦੇ ਰਿਹਾ ਹੈ, ਪਰ ਜੇ ਮੈਂ ਹਰ ਵਕਤ ਅੱਖਾਂ ਬੰਦ ਕਰ ਲਵਾਂ ਤਾਂ ਸੂਰਜ ਕੀ ਕਰੇਗਾ। ਮੈਂ ਆਪਣੀਆਂ ਅੱਖਾਂ ਹੀ ਬੰਦ ਕਰ ਲਈਆਂ ਹਨ ਅਤੇ ਮੈਂ ਕਹਿੰਦਾ ਹਾਂ ਚਾਨਣਾ ਚਾਹੀਦਾ ਹੈ। ਰੌਸ਼ਨੀ ਚਾਹੀਦੀ ਹੈ। ਅੱਖਾਂ ਖੋਲ੍ਹਣ ਨੂੰ ਮੈਂ ਤਿਆਰ ਨਹੀਂ।

ਮਨੁੱਖ ਦੁੱਖੀ ਹੈ, ਆਪਣੇ ਹੀ ਅਗਿਆਨ ਕਰਕੇ, ਨਹੀਂ ਤਾਂ ਮਨੁੱਖ ਨੂੰ ਦੁੱਖੀ ਕਰਨਾ ਬੜਾ ਔਖਾ ਹੈ। ਜੇਕਰ ਗਿਆਨਵਾਨ ਬ੍ਰਹਮ ਗਿਆਨੀ ਮੁਫਲਿਸ ਵੀ ਹੈ ਤਾਂ ਆਨੰਦ ਦੇ ਵਿਚ ਹੈ। ਅਗਿਆਨੀ ਕਰੋੜਾਂਪਤੀ ਹੈ ਤਾਂ ਵੀ ਰੋਂਦਾ ਪਿੱਟਦਾ ਰਹੇਗਾ। ਜੇਲ੍ਹ ਦੀ ਤੰਗ ਕੋਠੜੀ ਵਿਚ ਵੀ ਬ੍ਰਹਮ ਗਿਆਨੀ ਆਨੰਦਮਈ ਹੈ। ਅਗਿਆਨੀ ਸਿੰਘਾਸਣ 'ਤੇ ਬੈਠਿਆ ਵੀ ਰੋਂਦਾ ਪਿੱਟਦਾ ਰਹੇਗਾ। ਗਿਆਨ ਅਗਿਆਨ ਮਨ ਦੀ ਅਵਸਥਾ ਹੈ, ਦੁੱਖ ਤੇ ਆਨੰਦ ਮਨ ਦੀ ਇਕ

ਹਾਲਤ ਹੈ, ਇਸ ਵਾਸਤੇ ਕਹਿੰਦੇ ਹਨ ਕਿ ਬ੍ਰਹਮ ਗਿਆਨੀ ਨੂੰ ਦੁੱਖੀ ਕਰਨਾ ਬੜਾ ਔਖਾ ਹੈ। ਉਸਨੂੰ ਗਿਆਨ ਹੋ ਗਿਆ ਹੈ। ਉਸ ਨੂੰ ਸਮਝ ਹੋ ਗਈ ਹੈ। ਉਸਨੂੰ ਪੂਰਨ ਬੋਧ ਹੋ ਗਿਆ ਹੈ। ਪ੍ਰਭੂ ਦੀ ਦਇਆ ਦਾ ਐਸਾ ਪਾਤਰ ਬਣਿਆ ਹੈ ਤੇ ਜਦ ਦਇਆ ਦਾ ਪਾਤਰ ਬਣਿਆ ਹੈ ਤਾਂ ਉਸਦੀ ਪਾਤਰਤਾ ਦੇ ਵਿਚ ਦਇਆ ਹੀ ਦਇਆ ਹੈ। ਜਿਸਦਾ ਭਾਂਡਾ ਦਇਆ ਨਾਲ ਭਰ ਗਿਆ ਹੈ ਲਬਾ ਲੱਬ ਤਾਂ ਉਸਦੇ ਭਾਂਡੇ 'ਚੋਂ ਦਇਆ ਹੀ ਨਿਕਲੇਗੀ। ਜਦ ਉਹ ਪ੍ਰਭੂ ਦੀ ਦਇਆ ਦਾ ਪਾਤਰ ਬਣ ਗਿਆ ਤਾਂ ਆਨੰਦ ਹੀ ਆਨੰਦ ਹੈ। ਜਿਸਦੇ ਕੋਲ ਸੁੱਖ ਹੀ ਸੁੱਖ ਹੈ, ਕੀ ਉਹ ਕਿਸੇ ਨੂੰ ਦੁੱਖ ਦੇਵੇਗਾ? ਜਿਹੜੀ ਚੀਜ਼ ਮੇਰੇ ਕੋਲ ਹੋਵੇਗੀ, ਮੈਂ ਉਹੀ ਦੇ ਸਕਦਾ ਹਾਂ। ਮੈਂ ਦੁੱਖੀ ਹਾਂ ਤਾਂ ਦੂਜੇ ਨੂੰ ਦੁੱਖ ਹੀ ਦੇਵਾਂਗਾ। ਹੋਰ ਕੀ ਕਰਾਂਗਾ।

ਇਸ ਸੰਬੰਧ ਦੇ ਵਿਚ ਇਕ ਛੋਟੀ ਜਿਹੀ ਗਾਥਾ ਮੈਨੂੰ ਯਾਦ ਆਈ। ਕਸ਼ਮੀਰ ਦੇ ਵਿਚ ਇਕ ਅਤਾਰ ਨਾਮ ਦਾ ਫ਼ਕੀਰ ਸੀ, ਪਰ ਹੈ ਮੁਫ਼ਲਿਸ ਸੀ। ਗ਼ਰੀਬ ਸੀ। ਗ੍ਰਹਿਸਤੀ ਸੀ। ਛੋਟੀ ਜਿਹੀ ਗ੍ਰਹਿਸਤੀ ਸੀ। ਘਰ ਵਿਚ ਦੋਵੇਂ ਬਸ ਪਤੀ ਪਤਨੀ ਸਨ। ਛੋਲੇ ਪਤਨੀ ਉਬਾਲ ਦਿੰਦੀ ਸੀ ਤੇ ਇਹ ਨਾਲ ਮਸਾਲੇ ਰੱਖ ਕੇ ਬਾਜ਼ਾਰ ਵਿਚ ਵੇਚਦਾ ਸੀ। ਰੱਬ ਦੀ ਨੇਤ ਭਗਤ ਭੋਲੇ ਹੁੰਦੇ ਹਨ। ਭੋਲੇ ਤੋਂ ਮੁਰਾਦ ਮੂਰਖ ਨਹੀਂ, ਭਾਵਨਾ ਨਾਲ ਭਰੇ ਹੋਏ, ਭਰੋਸੇ ਨਾਲ ਭਰੇ ਹੋਏ, ਵਿਸ਼ਵਾਸ ਨਾਲ ਭਰੇ ਹੋਏ। ਕਹਿੰਦੇ ਹਨ ਚਲਾਕ ਬੰਦੇ ਨੂੰ ਠੱਗਣਾ ਬੜਾ ਔਖਾ ਹੈ ਤੇ ਭੋਲੇ ਬੰਦੇ ਦਾ ਕਿਸੇ ਨੂੰ ਠੱਗਣਾ ਬੜਾ ਔਖਾ ਹੈ। ਕਿਸੇ ਨੂੰ ਠੱਗ ਨਹੀਂ ਸਕਦਾ। ਚਲਾਕ ਬੰਦਾ ਠਗਾ ਨਹੀਂ ਸਕਦਾ। ਭੋਲਾ ਠੱਗ ਨਹੀਂ ਸਕਦਾ। ਇਹ ਹਕੀਕਤ ਹੈ। ਇਕ ਬੰਦੇ ਕੋਲ ਖੋਟਾ ਸਿੱਕਾ ਸੀ। ਕਿਧਰੇ ਨਾ ਚੱਲਿਆ। ਸੋਚਦਾ ਹੈ ਕਿ ਇਹ ਫ਼ਕੀਰ ਖੋਂਚਾ ਲੈ ਕੇ ਛੋਲੇ ਵੇਚਦਾ ਹੈ। ਦੇਖਦੇ ਹਾਂ ਸ਼ਾਇਦ ਇੱਥੇ ਚੱਲ ਜਾਏ। ਉਸਨੇ ਖੋਟਾ ਸਿੱਕਾ ਫ਼ਕੀਰ ਦੀ ਹਥੇਲੀ 'ਤੇ ਰੱਖਿਆ, ਆਖਿਆ ਛੋਲੇ ਦੇ। ਫ਼ਕੀਰ ਨੇ ਦੇਖ ਲਿਆ ਸਿੱਕਾ ਤਾਂ ਖੋਟਾ ਹੈ। ਕਿਧਰੇ ਨਹੀਂ ਚੱਲਿਆ। ਸਾਰਿਆਂ ਨੇ ਵਾਪਿਸ ਕੀਤਾ ਹੈ। ਪਰ ਉਸਨੇ ਆਪਣੀ ਹਥੇਲੀ ਵਿਚ ਰੱਖ ਲਿਆ। ਸਿੱਕਾ ਖੋਟਾ ਲੈ ਲਿਆ, ਸੌਦਾ ਖਰਾ ਦਿੱਤਾ।

ਅਕਸਰ ਐਸਾ ਹੁੰਦਾ ਹੈ ਲੋਕੀਂ ਸਿੱਕੇ ਖਰੇ ਲੈ ਲੈਂਦੇ ਹਨ ਤੇ ਸੌਦਾ ਖੋਟਾ ਹੀ ਦਿੰਦੇ ਹਨ। ਬਿਲਕੁਲ ਉਲਟੀ ਗੱਲ। ਅਰਥ ਸ਼ਾਸਤਰ ਦਾ ਇਕ ਨਿਯਮ ਹੈ, ਜੇਕਰ ਜੇਬ ਦੇ ਵਿਚ ਇਕ ਖੋਟਾ ਸਿੱਕਾ ਹੈ ਤੇ ਬਾਕੀ ਸਹੀ ਹਨ ਤਾਂ ਮਨੁੱਖ ਪਹਿਲੇ ਖੋਟੇ ਸਿੱਕੇ ਨੂੰ ਚਲਾਉਣ ਦੀ ਕੋਸ਼ਿਸ਼ ਕਰਦਾ ਹੈ। ਉਹ ਜਿਹੜੇ ਸਹੀ ਹਨ ਉਹ ਤਾਂ ਚੱਲ ਹੀ ਜਾਣਗੇ। ਪਹਿਲੇ ਫੱਟਿਆ ਹੋਇਆ, ਟੁੱਟਿਆ ਹੋਇਆ, ਪੁਰਾਣਾ ਹੀ ਨੋਟ ਚਲਾਏਗਾ, ਲੀਰਾਂ ਲੀਰਾਂ। ਇਹ ਅਰਥ ਸ਼ਾਸਤਰ ਦਾ ਨਿਯਮ ਹੈ। ਜਿਸਦਾ ਖੋਟਾ ਸਿੱਕਾ ਚੱਲ ਜਾਏ ਤੇ ਹੋਵੇ ਲੋਭੀ ਤਾਂ ਬੜਾ ਖ਼ੁਸ਼ ਹੁੰਦਾ ਹੈ। ਬੜਾ ਖ਼ੁਸ਼ ਹੋਇਆ ਛੋਲੇ ਲੈ ਕੇ। ਛਕੇ, ਬੜੇ ਸੁਆਦੀ। ਉਸਨੇ ਕਿਧਰੇ ਦੋ ਚਾਰ ਬੰਦਿਆਂ ਨੂੰ ਦੱਸਿਆ ਹੋਵੇਗਾ। ਗੱਲ ਫੈਲ ਗਈ। ਹੁਣ ਖੋਟਾ ਸਿੱਕਾ ਜਿਸਦਾ ਕਿਧਰੇ ਵੀ ਨਾ ਚਲੇ, ਅਤਾਰ ਕੋਲ ਆ ਕੇ ਚਲਾਉਂਦੇ ਸਨ। ਇੱਥੇ ਦੇਣਾ ਤੇ ਲੈ ਲੈਣੀਆਂ ਘੁੰਗਣੀਆਂ ਛੋਲੇ।

ਸਹਿਜੇ ਸਹਿਜੇ ਕੀ ਹੁੰਦਾ ਗਿਆ। ਵਿਚਾਰਾ ਮੁਫ਼ਲਿਸ ਸੀ, ਕੋਈ ਬਹੁਤ ਧੰਨਵਾਨ ਤਾਂ ਹੈ ਨਹੀਂ ਸੀ। ਘਰ ਦੇ ਵਿਚ ਖੋਟੇ ਸਿੱਕੇ ਵੱਧਦੇ ਗਏ, ਕਿਉਂਕਿ ਉਹ ਚੱਲਣ ਤੋਂ ਬਾਹਰ ਸਨ। ਅੱਜ ਐਸੀ ਨੌਬਤ ਆਈ। ਫ਼ਜ਼ਰ ਦੀ ਨਮਾਜ਼ ਪੜ੍ਹਕੇ, ਰੋਜ਼ ਦੀ ਇਬਾਦਤ ਤੋਂ ਵਿਹਲੇ ਹੋ ਕੇ ਜਦ ਅਤਾਰ ਨੇ ਪਤਨੀ ਨੂੰ ਆਖਿਆ ਖੋਂਚਾ ਤਿਆਰ ਹੈ। ਉਸਨੇ ਆਖਿਆ ਨਹੀਂ। ਅੱਜ ਫਿਰ ਦੇਰੀ ਕਿਉਂ ਕਰ ਦਿੱਤੀ ? ਖੋਟੇ ਸਿੱਕਿਆਂ ਦੀ ਥੈਲੀ ਅੱਗੇ ਰੱਖ ਦਿੱਤੀ। ਆਖਿਆ ਮੈਂ ਲੈ ਕੇ ਗਈ ਹਾਂ। ਨਾ ਕਿਸੇ ਨੇ ਲੂਣ ਦਿੱਤਾ ਹੈ ਨਾ ਕਿਸੇ ਨੇ ਮਸਾਲਾ। ਨਾ ਕਿਸੇ ਨੇ ਛੋਲੇ। ਇਹ ਸਿੱਕੇ ਸਾਰਿਆਂ ਨੇ ਹੀ ਵਾਪਿਸ ਕੀਤੇ ਹਨ। ਤਾਂ ਮੈਂ ਤਿਆਰ ਕਿੱਥੋਂ ਕਰਦੀ ਖੋਂਚਾ। ਇਹ ਕੋਈ ਵੀ ਨਹੀਂ ਲੈਂਦਾ।

ਗੱਲ ਸਮਝ ਵਿਚ ਆਈ ਫ਼ਕੀਰ ਦੇ। ਹਥੇਲੀ ਵਿਚ ਚੁੱਕੀ ਥੈਲੀ। ਹੱਥ ਜੋੜ ਕੇ ਪ੍ਰਾਰਥਨਾ ਕਰਦਾ ਹੈ—ਹੇ ਖ਼ੁਦਾ ! ਮੈਂ ਇਹਨਾਂ ਖੋਟੇ ਸਿੱਕਿਆਂ ਨੂੰ ਕਬੂਲ ਕਰਦਾ ਰਿਹਾ, ਤੂੰ ਜਿਹੜੀ ਮੇਰੀ ਹਿਰਦੇ ਵਿਚ ਦਇਆ ਪਾ ਦਿੱਤੀ। ਕਿਉਂਕਿ ਤੂੰ ਦਇਆਲੂ ਹੈਂ। ਮੇਰਾ ਹਿਰਦਾ ਭਰ ਦਿੱਤਾ ਹੈ। ਖੋਟੇ ਸਿੱਕੇ ਨੂੰ ਵਾਪਿਸ ਕਰਨ ਦੀ ਮੇਰੀ ਹਿੰਮਤ ਨਹੀਂ ਹੋਈ। ਇਹ ਕਿਤਨੇ ਘਰਾਂ ਤੋਂ, ਕਿਤਨੇ ਦੁਕਾਨਾਂ ਤੋਂ ਠੁਕਰਾਇਆ ਗਿਆ ਹੈ, ਇਸਨੂੰ ਠੋਕਰ ਮਾਰਨ ਦੀ ਮੇਰੀ ਹਿੰਮਤ ਨਹੀਂ। ਮੈਂ ਰੱਖਦਾ ਹੀ ਗਿਆ, ਪਰ ਹੇ ਖ਼ੁਦਾ ! ਇਕ ਜੋਦੜੀ ਹੋਰ ਹੈ, ਇਹ ਖੋਟਾ ਸਿੱਕਾ ਜਦ ਤੇਰੇ ਦਰ 'ਤੇ ਆਵੇ ਤੂੰ ਵੀ ਕਬੂਲ ਕਰ ਲਈਂ। ਮੈਂ ਤੇਰੇ ਬੰਦਿਆਂ ਦੇ ਖੋਟੇ ਸਿੱਕੇ ਕਬੂਲ ਕਰਦਾ ਰਿਹਾ, ਤੂੰ ਖੋਟੇ ਬੰਦੇ ਨੂੰ ਕਬੂਲ ਕਰ ਲਈਂ। ਇੰਝ ਬੇਨਤੀ ਕੀਤੀ ਉਸਨੇ। ਮੈਂ ਤੇਰੇ ਬੰਦਿਆਂ ਦੇ ਖੋਟੇ ਸਿੱਕੇ ਆਪਣੀ ਥੈਲੀ ਵਿਚ ਪਾਂਦਾ ਰਿਹਾ। ਤੂੰ ਖੋਟੇ ਬੰਦੇ ਨੂੰ ਆਪਣੀ ਥੈਲੀ ਵਿਚ ਪਾ ਲਈਂ।

ਕਹਿੰਦੇ ਹਨ ਉਸੇ ਦਿਨ ਲੰਬੀ ਸਮਾਧੀ ਵਿਚ ਇਹ ਲੀਨ ਹੋਇਆ। ਬੜੀ ਪ੍ਰਬਲ ਸਮਾਧੀ ਵਿਚ ਇਹ ਲੀਨ ਹੋਇਆ। ਦਇਆਲੂ ਮਨੁੱਖ ਜਦ ਖੋਟੇ ਸਿੱਕੇ ਨੂੰ ਨਹੀਂ ਠੁਕਰਾ ਸਕਦਾ ਤਾਂ ਖੋਟੇ ਮਨੁੱਖ ਨੂੰ ਠੁਕਰਾਏਗਾ। ਉਸਨੂੰ ਚੋਰ 'ਤੇ ਵੀ ਦਇਆ ਆਵੇਗੀ। ਠੱਗ 'ਤੇ ਵੀ ਦਇਆ ਆਵੇਗੀ। ਗੁਰੂ ਨਾਨਕ ਨੂੰ ਆ ਗਈ ਭਾਵੇਂ ਸੱਜਣ ਠੱਗ ਹੀ ਹੈ, ਦਇਆ ਆ ਗਈ। ਰਿਸ਼ੀ ਮੁਨੀ ਤਰਲੇ ਲੈਂਦੇ ਰਹਿਣਗੇ, ਗੁਰੂ ਨਾਨਕ ਘਰ ਆਵੇ। ਪਰ ਠੱਗ ਨੇ ਬੁਲਾਇਆ ਵੀ ਨਹੀਂ ਅਤੇ ਗੁਰੂ ਠੱਗ ਦੇ ਘਰ ਚੱਲੇ ਗਏ ਹਨ। ਹੈਰਾਨੀ ਦੀ ਗੱਲ। ਭਗਤ ਬੈਠੇ ਤਰਲੇ ਲੈਂਦੇ ਰਹਿ ਜਾਣਗੇ। ਰਾਕਸ਼ ਨੇ ਬੁਲਾਇਆ ਵੀ ਨਹੀਂ ਤੇ ਗੁਰੂ ਨਾਨਕ ਚਲੇ ਜਾਣਗੇ। ਖੋਟੇ ਸਿੱਕੇ 'ਤੇ ਵੀ ਤਰਸ ਆ ਜਾਂਦਾ ਹੈ। ਇਤਨਾ ਹਿਰਦਾ ਕੋਮਲ। ਬੁਰੇ ਨਾਲ ਵੀ ਨੇਕੀ ਨਾਲ ਪੇਸ਼ ਆਉਣਾ, ਭਲਾਈ ਨਾਲ ਪੇਸ਼ ਆਉਣਾ, ਦਇਆ ਦਾ ਪਾਤਰ।

ਦਇਆ ਦੇ ਉੱਤੇ ਹੀ ਧਰਮ ਖੜਾ ਹੈ। ਦਇਆ ਕਹਿੰਦੇ ਹਨ ਮਾਂ ਹੈ। ਦਇਆਲੂ ਮਨੁੱਖ ਦੇ ਅੰਦਰ ਹੀ ਨਾਮ ਦੀ ਕਿਰਨ ਫੁੱਟਦੀ ਹੈ। ਜੇਕਰ ਮਨੁੱਖ ਪ੍ਰਭੂ ਦੀ ਦਇਆ ਦਾ ਪਾਤਰ ਬਣ ਜਾਏ ਤਾਂ ਉਸਦੇ ਦੁੱਖ ਦੀ ਨਵਿਰਤੀ ਹੋ ਸਕਦੀ ਹੈ, ਜੇਕਰ ਇਹ ਬੰਦਗੀ ਕਰਨ ਲੱਗ ਪਏ।

ਜੇਕਰ ਇਹ ਜੱਪ ਕਰਨ ਲੱਗ ਪਏ। ਉਸੇ ਜੱਪ ਨਾਲ ਉਹ ਪ੍ਰਬਲ ਅਗਿਆਨ ਮਿੱਟ ਜਾਏਗਾ, ਜਿਸ ਕਰਕੇ ਦੁੱਖ ਸੀ। ਜਿਸਨੂੰ ਕਰੋੜਾਂਪਤੀ ਬਣਨ ਵਿਚ ਸੁੱਖ ਦਿਖਾਈ ਦੇ ਰਿਹਾ ਹੈ, ਉਸਦੇ ਸਾਹਮਣੇ ਪ੍ਰਮਾਤਮਾ ਕੁਝ ਵੀ ਨਹੀਂ ਹੈ। ਇਹ ਤਾਂ ਲੋਭ ਕਰਕੇ ਦਿਖਾਈ ਦੇ ਰਿਹਾ ਹੈ। ਬਾਹਰ ਦਾ ਵਿਕਾਸ ਦਿਖਾਈ ਦੇ ਰਿਹਾ ਹੈ। ਅੰਦਰ ਦਾ ਆਨੰਦ ਦਿਖਾਈ ਨਹੀਂ ਦੇ ਰਿਹਾ ਹੈ। ਅੰਦਰੂਨੀ ਵਿਕਾਸ ਦਿਖਾਈ ਨਹੀਂ ਦੇ ਰਿਹਾ।

*ਸਲੋਕ॥ ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ॥*

ਰਸਨਾ ਨਾਮ ਦਾ ਉਚਾਰਨ ਕਰੇ ਤੇ ਮਨੁੱਖ ਦਇਆ ਦਾ ਪਾਤਰ ਬਣ ਜਾਂਦਾ ਹੈ। ਉਸ ਉੱਤੇ ਪ੍ਰਭੂ ਦੀ ਦਇਆ ਹੋ ਜਾਂਦੀ ਹੈ ਅਤੇ ਜਿਸ ਉੱਤੇ ਪ੍ਰਭੂ ਦੀ ਦਇਆ ਹੋ ਜਾਂਦੀ ਹੈ, ਉਸਦੀ ਦਇਆ ਸਾਰੇ ਦੁੱਖਾਂ ਨੂੰ ਮਿੱਟਾ ਦਿੰਦੀ ਹੈ। ਦੁੱਖਾਂ ਨੂੰ ਹਰ ਲੈਂਦੀ ਹੈ। ਉਸ 'ਤੇ ਕੋਈ ਦੁੱਖ ਨਹੀਂ ਰਹਿ ਜਾਂਦਾ।

*ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ॥ ੨॥*

ਉਹ ਜੋ ਪਰਸ਼ੋਤਮ ਹੈ। ਉਹ ਜੋ ਵਿਆਪਕ ਹੈ। ਉਹ ਜੋ ਸਾਰਿਆਂ ਦਾ ਭਾਗ ਬਣਾਉਣ ਵਾਲਾ ਭਗਵਾਨ ਹੈ, ਜਦ ਉਸਦੀ ਬਖ਼ਸ਼ਿਸ਼ ਦਾ ਕੋਈ ਪਾਤਰ ਬਣ ਜਾਂਦਾ ਹੈ ਤਾਂ ਜਗਤ ਦੀ ਦੁੱਖ ਰੂਪ ਮਾਇਆ ਉਸਨੂੰ ਵਿਆਪਦੀ ਨਹੀਂ। ਉਹ ਜਗਤ ਦੇ ਵਿਚ ਰਹਿੰਦਾ ਹੋਇਆ ਦੁਖੀ ਨਹੀਂ ਹੁੰਦਾ। ਉਹ ਸਰੀਰ ਵਿਚ ਰਹਿੰਦਾ ਹੋਇਆ ਵਿਆਕੁਲ ਨਹੀਂ ਹੁੰਦਾ।



*ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ॥*

ਐਸੀ ਉਸਦੀ ਦਇਆ ਹੋਈ, ਐਸੀ ਉਸਦੀ ਬਖ਼ਸ਼ਿਸ਼ ਹੋਈ, ਉਹ ਜੋ ਤ੍ਰਿਸ਼ਨਾ ਦੇ ਭਾਂਬੜ ਬੱਲ ਰਹੇ ਸਨ ਲੋਭ ਕਰਕੇ। ਬਾਹਰ ਦਾ ਸਾਰਾ ਵਿਕਾਸ ਲੋਭ 'ਤੇ ਖੜਾ ਹੈ। ਅੰਦਰੂਨੀ ਸਾਰਾ ਵਿਕਾਸ ਸੰਤੋਖ 'ਤੇ ਖੜਾ ਹੈ। ਲੋਭੀ ਕਠੋਰ ਵੀ ਹੋਵੇਗਾ, ਕਿਉਂਕਿ ਕਿਸੇ ਨੂੰ ਧੋਖਾ ਦੇਣਾ ਹੈ, ਛੱਲ ਵੀ ਕਰਨਾ ਹੈ, ਬੇਈਮਾਨੀ ਵੀ ਕਰਨੀ ਹੈ, ਬਿਨਾਂ ਕਠੋਰਤਾ ਤੋਂ ਹੋ ਨਹੀਂ ਸਕਦੀ। ਸੰਤੁਸ਼ਟ ਮਨੁੱਖ ਦਇਆਲੂ ਹੁੰਦਾ ਹੈ। ਦਇਆਲੂ ਮਨੁੱਖ ਸੰਤੁਸ਼ਟ ਹੁੰਦਾ ਹੈ। ਸੰਤੁਸ਼ਟ ਮਨੁੱਖ ਠੋਕਰ ਨਹੀਂ ਮਾਰ ਸਕਦਾ। ਮੁਸ਼ਕਿਲ ਹੈ ਕਿਸੇ ਨੂੰ ਆਰਥਿਕ ਤੱਲ 'ਤੇ ਧੋਖਾ ਦੇਵੇ। ਨਹੀਂ ਦੇਵੇਗਾ। ਇਸ ਤਰ੍ਹਾਂ ਤ੍ਰਿਸ਼ਨਾ ਦੀ ਇਹ ਜਿਹੜੀ ਅਗਨੀ ਹੈ, ਇਹ ਜੋ ਵਿਆਕੁਲਤਾ ਹੈ ਤ੍ਰਿਸ਼ਨਾ ਕਰਕੇ, ਇਹ ਉਸ ਨੂੰ ਨਹੀਂ ਵਿਆਪਦੀ। ਤ੍ਰਿਸ਼ਨਾ ਉਸਨੂੰ ਨਹੀਂ ਜਲਾਂਦੀ।

*ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ॥ ੨॥*

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਸਨੇ ਸਾਰਾ ਸੰਸਾਰ ਪੈਦਾ ਕੀਤਾ ਹੈ। ਮੇਦਨੀ ਨਾਮ ਪ੍ਰਚਲਿਤ ਹੋਇਆ ਹੈ ਪੁਰਾਣੇ ਪ੍ਰਸੰਗ ਦੇ ਮੁਤਾਬਿਕ। ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਦਸਮ ਗ੍ਰੰਥ ਵਿਚ ਇਹ ਸਾਰਾ ਪ੍ਰਸੰਗ ਲਿਖਿਆ ਹੈ। ਜਿਸਨੇ ਮੇਦਨੀ ਬਣਾਈ, ਜਿਸਨੇ ਸਾਰਾ ਸੰਸਾਰ ਬਣਾਇਆ ਹੈ, ਉਸਦਾ ਜੱਪ ਸਾਰੇ ਦੁੱਖਾਂ ਨੂੰ ਨਾਸ਼ ਕਰ ਦਿੰਦਾ ਹੈ ਅਤੇ ਮਨੁੱਖ ਅਨੰਦਮਈ

ਹੋ ਕੇ ਜਿਊਂਦਾ ਹੈ।

*ਪਉੜੀ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ॥*

ਸਲੋਕ ਦੇ ਵਿਚ ਮੂਲ ਗੱਲ ਆਖ ਦਿੱਤੀ ਹੈ। ਪਉੜੀ ਦੇ ਵਿਚ ਉਸਦਾ ਖੁਲਾਸਾ ਹੈ। ਜਦ ਪ੍ਰਮਾਤਮਾ ਦੀ ਬਖ਼ਸ਼ਿਸ਼ ਹੋਈ। ਦਇਆ ਦਾ ਮਨੁੱਖ ਪਾਤਰ ਹੋਇਆ ਤਾਂ ਫਿਰ ਤ੍ਰਿਸ਼ਨਾ ਦੀ ਅੱਗ ਉਸਨੂੰ ਵਿਆਪਦੀ ਨਹੀਂ। ਉਸਨੂੰ ਜਲਾਂਦੀ ਨਹੀਂ।

*ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ॥*

ਲੋਭ ਕਰਕੇ, ਤ੍ਰਿਸ਼ਨਾ ਕਰਕੇ ਜੋ ਕਰੋੜਾਂ ਪਾਪ ਕੀਤੇ ਸਨ।

*ਕਬੀਰ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥*
*ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥*

(ਅੰਗ ੧੩੭੨)

ਪਾਪ ਹੋਣਗੇ। ਚੱਲਦਾ ਰਹੇਗਾ। ਅਤੇ ਇਹ ਬੜਾ ਪ੍ਰਧਾਨ ਔਗੁਣ ਹੈ ਲੋਭ। ਲੋਭੀ ਭਰਾ ਨਾਲ ਧੋਖਾ ਕਰ ਸਕਦਾ ਹੈ। ਲੋਭੀ ਦੇਸ਼ ਨਾਲ ਧੋਖਾ ਕਰ ਸਕਦਾ ਹੈ। ਲੋਭੀ ਕੌਮ ਨਾਲ ਧੋਖਾ ਕਰ ਸਕਦਾ ਹੈ। ਲੋਭੀ ਗੁਰੂ ਨਾਲ ਵੀ ਧੋਖਾ ਕਰ ਸਕਦਾ ਹੈ।



ਕਹਿੰਦੇ ਹਨ ਪਟਨਾ ਸਾਹਿਬ ਦੀ ਗੱਲ ਹੈ। ਸਤਿਗੁਰੂ ਨੇ ਚਾਰ ਸੱਜਣਾਂ ਨੂੰ ਕਿਹਾ ਸੋਨੇ ਦੀ ਪਾਲਕੀ ਬਣਾ ਕੇ ਲਿਆਉਣੀ ਹੈ ਅਤੇ ਇਹ ਸੋਨਾ ਲਉ। ਸੋਨਾ ਦਿੱਤਾ। ਇਤਿਹਾਸਿਕ ਕਥਾ ਹੈ ਗੁਰੂ ਪ੍ਰਤਾਪ ਸੂਰਜ ਦੀ। ਉਹ ਤਿੰਨ ਮਹੀਨਿਆਂ ਬਾਅਦ ਪਾਲਕੀ ਬਣਾ ਕੇ ਲਿਆਏ। ਤੇ ਸਤਿਗੁਰਾਂ ਨੇ ਕਿਹਾ ਫਿਰ ਲੱਕੜਾਂ ਦੀ ਇਕ ਚਿਤਾ ਸਜਾਉ। ਨਾਲ ਪਾਥੀਆਂ ਵੀ ਰੱਖੋ। ਕੀਤਾ ਗਿਆ। ਫਿਰ ਆਖਿਆ ਹੁਣ ਪਾਲਕੀ ਨੂੰ ਰੱਖੋ ਅਤੇ ਅੱਗ ਲਾਉ। ਮਾਤਾ ਜੀ ਨੇ ਆ ਕੇ ਰੋਕਿਆ, ਮਹਾਰਾਜ ਇਹ ਕੀ? ਲਾਲ ਜੀ, ਇਹ ਕੀ ਹੋ ਰਿਹਾ ਹੈ? ਇਹ ਵਿਚਾਰੇ ਬਣਾ ਕੇ ਲਿਆਏ ਹਨ। ਤੁਸੀਂ ਸਿਰਫ 100 ਤੋਲੇ ਸੋਨਾ ਦਿੱਤਾ ਸੀ, ਇਹ ਤਾਂ ਕਹਿੰਦੇ ਅਸੀ 700 ਤੋਲੇ ਦੀ ਬਣਾਈ ਹੈ। ਇਹ ਤਾਂ ਕਹਿੰਦੇ ਅਸੀਂ ਹੋਰ ਸੋਨਾ ਇਕੱਠਾ ਕੀਤਾ ਹੈ। ਆਪਣੀ ਤਰਫੋਂ ਦਿੱਤਾ ਹੈ। ਸੰਗਤਾਂ ਕੋਲੋਂ ਇਕੱਠਾ ਕੀਤਾ ਹੈ। ਮਹਾਰਾਜ ਮਾਤਾ ਨੂੰ ਕਹਿਣ ਲੱਗੇ ਤਾਂ ਹੀ ਅਗਨ ਭੇਟ ਕਰਨੀ ਹੈ। ਮਾਤਾ ਜੀ ਰੋਕਦੇ ਹਨ। ਇੰਝ ਨਾ ਕਰੋ। ਇਹਨਾਂ ਦੀ ਮਿਹਨਤ, ਇੰਨੀ ਸੋਹਣੀ ਪਾਲਕੀ ਬਣਾ ਕੇ ਲਿਆਏ ਹਨ 700 ਤੋਲੇ ਦੀ ਹੈ। ਮਾਂ ਜੀ ਇਹ ਅੱਗ ਹੀ ਦੱਸੇਗੀ ਕਿ 700 ਤੋਲੇ ਦੀ ਹੈ ਕਿ ਸਿਰਫ਼ 7 ਤੋਲਿਆਂ ਦੀ ਹੈ। ਅੱਗ ਦੀ ਭੇਟ ਕਰ ਦਿੱਤੀ ਹੈ। 7 ਤੋਲੇ ਸੋਨਾ। ਸਤਿਗੁਰੂ ਨੇ 100 ਦਿੱਤਾ ਜਿਹੜਾ, ਉਸਦੇ ਵਿਚੋਂ ਵੀ ਰੱਖ ਗਏ। ਇਹ ਝੂਠ ਬੋਲੀ ਗਏ ਕਿ ਅਸੀਂ ਆਪਣੇ ਕੋਲੋਂ ਵੀ ਲਾਇਆ ਹੈ। ਕਲਗੀਧਰ ਪਿਤਾ ਮਾਂ ਨੂੰ ਕਹਿੰਦੇ ਹਨ ਅਗਰ ਲੋਭ ਹੈ ਤਾਂ ਮਨੁੱਖ ਪ੍ਰਮਾਤਮਾ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕਰਦਾ ਹੈ, ਅਸੀਂ ਕੀ ਹਾਂ। ਇਹ ਲੋਭੀ ਹਨ। ਇਹ ਪ੍ਰਬਲ ਲੋਭੀ ਹਨ। ਲੋਭੀ ਮਨੁੱਖ ਗੁਰੂ ਨੂੰ ਧੋਖਾ ਦੇ ਸਕਦਾ ਹੈ, ਪ੍ਰਭੂ ਨੂੰ ਧੋਖਾ

ਦੇਣ ਦੀ ਕੋਸ਼ਿਸ਼ ਕਰੇਗਾ। ਜਗਤ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕਰੇਗਾ। ਕੌਮ ਨੂੰ ਧੋਖੇ ਵਿਚ ਰੱਖੇਗਾ। ਦੇਸ਼ ਨੂੰ ਧੋਖੇ ਵਿਚ ਰੱਖੇਗਾ। ਇਸ ਵਾਸਤੇ ਸਾਹਿਬ ਕਹਿੰਦੇ ਹਨ–

*ਲੋਭੀ ਕਾ ਵੇਸਾਹੁ ਨਾ ਕੀਜੈ ਜੇ ਕਾ ਪਾਰਿ ਵਸਾਇ॥*

(ਅੰਗ ੧੪੧੭)

ਲੋਭੀ ਤਾਂ ਪਾਗਲ ਕੁੱਤੇ ਦੀ ਤਰ੍ਹਾਂ ਹੁੰਦਾ ਹੈ–

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥*

(ਅੰਗ ੫੦)

ਉਹ ਤਾਂ ਹਰ ਚੀਜ਼ 'ਤੇ ਹੱਥ ਮਾਰੇਗਾ। ਸਾਹਿਬ ਕਹਿੰਦੇ ਹਨ ਜਿਵੇਂ ਪਰੀਪੂਰਨ ਪ੍ਰਮਾਤਮਾ ਦੀ ਦਇਆ ਦੇ ਪਾਤਰ ਬਣੇ। ਉਸਦੀ ਰਹਿਮਤ ਹੋਈ। ਤ੍ਰਿਸ਼ਨਾ ਦੀ ਅਗਨ ਸਾਰੀ ਦੀ ਸਾਰੀ ਬੁਝ ਗਈ। ਲੋਭ ਸਾਰੇ ਦਾ ਸਾਰਾ ਸ਼ਾਂਤ ਹੋ ਗਿਆ। ਮਾਇਆ ਦਾ ਹੁਣ ਪ੍ਰਭਾਵ ਨਹੀਂ ਪੈਂਦਾ।

*ਨਿਰਮਲ ਭਏ ਸਰੀਰ ਜਨ ਧੂਰੀ ਨਾਇਆ॥*

ਸਤਿਸੰਗੀਆਂ ਦੀ ਚਰਨ ਧੂੜ ਨੂੰ ਮਸਤਕ 'ਤੇ ਲਾ ਲਾ ਕੇ, ਸਰੀਰ 'ਤੇ ਲਾ ਲਾ ਕੇ ਤਨ ਵੀ ਨਿਰਮਲ ਹੋ ਗਿਆ। ਪ੍ਰਭੂ ਦਾ ਨਾਮ ਜੱਪ ਜੱਪ ਕੇ ਮਨ ਨਿਰਮਲ ਹੋਇਆ ਹੈ। ਸਤਿਸੰਗੀਆਂ ਦੀ ਧੂੜ ਤਨ 'ਤੇ ਲਾ ਲਾ ਕੇ ਤਨ ਨਿਰਮਲ ਹੋ ਗਿਆ ਹੈ। ਇਸ ਤਰ੍ਹਾਂ ਤਨ ਤੇ ਮਨ ਦੋਵੇਂ ਪਾਵਨ ਹੋ ਗਏ।

*ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ॥*

ਅੰਦਰ ਸੰਤੁਸ਼ਟੀ ਪੈਦਾ ਹੋ ਗਈ। ਹੁਣ ਬਾਹਰੋਂ ਜੋ ਕੁਝ ਹੈ, ਉਸਦੇ ਵਿਚ ਵੀ ਅਸੀਂ ਸੰਤੁਸ਼ਟ ਹਾਂ। ਥੋੜਾ ਹੈ, ਬਹੁਤਾ ਹੈ, ਸੁੱਖ ਹੈ, ਦੁੱਖ ਹੈ, ਅਸੀਂ ਸੰਤੁਸ਼ਟ ਹਾਂ। ਕਬੂਲ ਹੈ। ਇਸ ਤਰੀਕੇ ਦੀ ਮਾਨਸਿਕ ਅਵਸਥਾ ਬਣ ਗਈ ਹੈ। ਪਰੀਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ।

*ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ॥੧੮॥*

ਕੁਟੰਬ ਹੁੰਦਾ ਹੈ ਸੰਗਿ ਲੋਕ। ਜਿਹੜੇ ਨਾਲ ਦੇ ਸਾਥੀ ਹੁੰਦੇ ਹਨ। ਇਹ ਸਾਥੀ ਉਸਨੂੰ ਕਹਿੰਦੇ ਹਨ ਜੋ ਸਾਥ ਨਿਭਾਵੇ। ਸਾਥੀ ਉਸਨੂੰ ਕਹਿੰਦੇ ਹਨ ਜੋ ਹਮਖ਼ਿਆਲ ਬਣੇ। ਸਾਥੀ ਉਸਨੂੰ ਕਹਿੰਦੇ ਹਨ ਜੋ ਹਮਵਿਚਾਰ ਬਣੇ। ਹਮਖ਼ਿਆਲ ਬਣੇ। ਤਾਂ ਜਿਤਨੇ ਵੀ ਹਮਖ਼ਿਆਲ ਬਣ ਜਾਣ, ਉਹਨਾਂ ਦਾ ਵੀ ਪਾਰ ਉਤਾਰਾ ਹੋ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਸਾਰੇ ਕੁਟੰਬ ਦਾ ਉਹ ਅਧਾਰ ਬਣ ਜਾਂਦਾ ਹੈ। ਕਿਹੜੇ ਕੁਟੰਬ ਦਾ? ਸਾਰੇ ਸਾਥੀਆਂ ਦਾ ਆਧਾਰ ਬਣ ਜਾਂਦਾ ਹੈ। ਕਿਹੜੇ ਸਾਥੀਆਂ ਦਾ? ਜੋ ਉਸਦੇ ਹਮਖ਼ਿਆਲ ਹਨ। ਚਾਹੇ ਕਿਤਨੇ ਵੀ ਹੋਣ। ਹਜ਼ਾਰਾਂ ਹੋਣ। ਸੈਂਕੜੇ ਹੋਣ। ਚਾਹੇ ਕਿਤਨਾ ਵੱਡਾ ਉਸਦਾ ਕੁਟੰਬ ਹੋਵੇ। ਉਹ ਸਾਰਿਆਂ ਦਾ

ਆਸਰਾ ਬਣ ਜਾਂਦਾ ਹੈ ਤੇ ਉਹ ਸਾਰੇ ਭਵ ਸਾਗਰ ਤੋਂ ਪਾਰ ਹੋ ਜਾਂਦੇ ਹਨ। ਸਾਰਿਆਂ ਦਾ ਦੁੱਖਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

***